**11.00/ਜਸਪਾਲ/27.9.2022/ਬਰਿੰਦਰਾ ਸਿੰਘ**

## PUNJAB VIDHAN SABHA

*Tuesday, the 27th September, 2022*

*The Vidhan Sabha met in the Punjab Vidhan Sabha Hall, Vidhan Bhavan, Sector -1, Chandigarh at 11.00 A.M. Mr. Speaker (Sardar Kultar Singh Sandhwan) in the Chair.*

------

## OBITUARY REFERENCES

**ਮਾਨਯੋਗ ਸਪੀਕਰ :** ਵਾਹਿਗੁਰੂ । ਅਕਾਲ ਚਲਾਣਿਆਂ ਦਾ ਵਰਣਨ। ਵਿਧਾਨ ਸਭਾ ਦੇ ਪਿਛਲੇ ਸਮਾਗਮ ਤੋਂ ਅੱਜ ਤੱਕ ਦੇ ਸਮੇਂ ਦੌਰਾਨ ਕਈ ਸਤਿਕਾਰਯੋਗ ਸ਼ਖਸੀਅਤਾਂ ਸਾਡੇ ਤੋਂ ਵਿੱਛੜ ਗਈਆਂ ਹਨ। ਅਸੀਂ ਉਨ੍ਹਾਂ ਨੂੰ ਸ਼ਰਧਾਂਜਲੀ ਦੇਣ ਲਈ ਇਕੱਤਰ ਹੋਏ ਹਾਂ। ਕੁਝ ਉੱਘੀਆਂ ਸ਼ਖਸੀਅਤਾਂ ਜੋ ਆਪਣੇ ਜੀਵਨ ਨੂੰ ਕੌਮ ਦੇ ਲੇਖੇ ਲਗਾ ਕੇ ਸਮਾਜ ਅਤੇ ਦੇਸ਼ ਦੀ ਸੇਵਾ ਵਿਚ ਵੱਡਮੁੱਲਾ ਯੋਗਦਾਨ ਪਾਉਂਦੇ ਹੋਏ ਸਾਨੂੰ ਸਦੀਵੀ ਵਿਛੋੜਾ ਦੇ ਗਈਆਂ ਹਨ, ਆਓ, ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਆਪਣੀ ਸ਼ਰਧਾਂਜਲੀ ਭੇਂਟ ਕਰੀਏ।

ਸਰਦਾਰ ਨਿਰਮਲ ਸਿੰਘ ਕਾਹਲੋਂ, ਸਾਬਕਾ ਸਪੀਕਰ ਅਤੇ ਸਾਬਕਾ ਮੰਤਰੀ ਸਾਨੂੰ ਮਿਤੀ 17 ਜੁਲਾਈ, 2022 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 3 ਅਪ੍ਰੈਲ, 1936 ਨੂੰ ਚੱਕ ਨੰਬਰ 41/14 ਐਲ, ਜ਼ਿਲ੍ਹਾ ਮਿਟਗੁੰਮਰੀ, ਹੁਣ ਪਾਕਿਸਤਾਨ ਵਿਖੇ ਹੋਇਆ। ਉਹ ਸਾਲ 1985 ਵਿਚ ਪਹਿਲੀ ਵਾਰ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਅਤੇ ਉਨ੍ਹਾਂ ਨੇ ਕੁੱਲ ਤਿੰਨ ਵਾਰ ਇਸ ਸਦਨ ਦੇ ਮੈਂਬਰ ਵਜੋਂ ਆਪਣੀਆਂ ਸੇਵਾਵਾਂ ਨਿਭਾਈਆਂ। ਉਹ ਪੇਂਡੂ ਵਿਕਾਸ ਤੇ ਪੰਚਾਇਤ ਵਿਭਾਗ ਦੇ ਕੈਬਨਿਟ ਮੰਤਰੀ ਅਤੇ ਤਕਨੀਕੀ ਸਿੱਖਿਆ ਵਿਭਾਗ ਦੇ ਰਾਜ ਮੰਤਰੀ ਵੀ ਰਹੇ । ਉਹ ਸਾਲ 1978-80 ਦੇ ਦੌਰਾਨ ਪੰਜਾਬ ਅਧੀਨ ਸੇਵਾਵਾਂ ਬੋਰਡ ਦੇ ਚੇਅਰਮੈਨ ਅਤੇ ਮੈਂਬਰ ਵੀ ਰਹੇ । ਉਨ੍ਹਾਂ ਨੇ ਸਾਲ 1985-86 ਵਿਚ ਪੰਜਾਬ ਵਿਧਾਨ ਸਭਾ ਦੇ ਡਿਪਟੀ ਸਪੀਕਰ ਵਜੋਂ ਵੀ ਸੇਵਾਵਾਂ ਨਿਭਾਈਆਂ। ਉਨ੍ਹਾਂ ਨੇ ਸਾਲ 2007 ਤੋਂ 2012 ਤੱਕ ਪੰਜਾਬ ਵਿਧਾਨ ਸਭਾ ਦੇ ਸਪੀਕਰ ਵਜੋਂ ਫਰਜ਼ ਨਿਭਾਏ। ਇਸ ਤੋਂ ਇਲਾਵਾ ਉਨ੍ਹਾਂ ਨੇ ਗੁਰੂ ਨਾਨਕ ਦੇਵ ਪਬਲਿਕ ਟਰੱਸਟ, ਡੇਰਾ ਬਾਬਾ ਨਾਨਕ ਦੇ ਪ੍ਰਧਾਨ ਵਜੋਂ ਅਤੇ ਸਿੱਖ ਐਜੂਕੇਸ਼ਨ ਸੁਸਾਇਟੀ, ਚੰਡੀਗੜ੍ਹ ਦੇ ਮੈਂਬਰ ਵਜੋਂ ਵੀ ਸੇਵਾਵਾਂ ਨਿਭਾਈਆਂ।

ਡਾਕਟਰ ਧਰਮਬੀਰ ਅਗਨੀਹੋਤਰੀ, ਸਾਬਕਾ ਵਿਧਾਇਕ ਵੀ ਸਾਨੂੰ ਮਿਤੀ 27 ਅਗਸਤ, 2022 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 13 ਮਾਰਚ, 1946 ਨੂੰ ਪਿੰਡ ਸ਼ੇਰੋਂ, ਜ਼ਿਲ੍ਹਾ ਤਰਨ ਤਾਰਨ ਵਿਖੇ ਹੋਇਆ। ਉਹ ਪੇਸ਼ੇ ਵਜੋਂ ਇੱਕ ਡਾਕਟਰ ਸਨ, ਉਹ ਸਾਲ 2017 ਵਿਚ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ। ਉਨ੍ਹਾਂ ਨੇ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦੇ ਜਨਰਲ ਸਕੱਤਰ ਵਜੋਂ ਵੀ ਸੇਵਾਵਾਂ ਨਿਭਾਈਆਂ । ਉਹ ਜ਼ਿਲ੍ਹਾ ਕਾਂਗਰਸ ਕਮੇਟੀ ਤਰਨ ਤਾਰਨ ਦੇ ਪ੍ਰਧਾਨ ਵੀ ਰਹੇ । ਇਸ ਤੋਂ ਇਲਾਵਾ ਉਨ੍ਹਾਂ ਨੇ ਪੰਜਾਬ ਵਿਧਾਨ ਸਭਾ ਦੀਆਂ ਵੱਖ ਵੱਖ ਕਮੇਟੀਆਂ ਦੇ ਮੈਂਬਰ ਵਜੋਂ ਵੀ ਸੇਵਾਵਾਂ ਨਿਭਾਈਆਂ ।

ਪਦਮ ਸ਼੍ਰੀ ਜਗਜੀਤ ਸਿੰਘ ਹਾਰਾ, ਅਗਾਂਹਵਧੂ ਕਿਸਾਨ ਵੀ ਸਾਨੂੰ ਮਿਤੀ 8 ਸਤੰਬਰ, 2022 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 10 ਅਕਤੂਬਰ, 1936 ਨੂੰ ਲੁਧਿਆਣਾ ਵਿਖੇ ਹੋਇਆ। ਉਹ ਖੇਤੀਬਾੜੀ ਦੇ ਖੇਤਰ ਵਿਚ ਨਵੀਨ ਤਕਨਾਲੋਜੀ ਨੂੰ ਅਪਨਾਉਣ ਲਈ ਅਗਾਂਹਵਧੂ ਅਤੇ ਪ੍ਰਭਾਵਸ਼ਾਲੀ ਅਗਵਾਈ ਲਈ ਜਾਣੇ ਜਾਂਦੇ ਸਨ ਅਤੇ ਉਨ੍ਹਾਂ ਨੇ ਇਸ ਖੇਤਰ ਵਿਚ ਅਮਿੱਟ ਛਾਪ ਛੱਡੀ। ਉਨ੍ਹਾਂ ਨੂੰ ਉੱਚ ਮਿਆਰੀ ਬੀਜ ਉਤਪਾਦਨ ਅਤੇ ਮਸ਼ੀਨੀਕਰਨ ਖੇਤੀ ਵਿਚ ਪੇਸ਼ੇਵਰ ਅਤੇ ਕੁਸ਼ਲ ਮੁਹਾਰਤ ਹਾਸਲ ਸੀ ।

ਸ਼੍ਰੀ ਕਿਸ਼ਨ ਦੇਵ ਖੋਸਲਾ, ਉੱਘੇ ਸਮਾਜ ਸੇਵੀ ਵੀ ਸਾਨੂੰ ਮਿਤੀ 22 ਜੁਲਾਈ, 2022 ਨੂੰ ਸਦੀਵੀ ਵਿਛੋੜਾ ਦੇ ਗਏ ਹਨ । ਉਨ੍ਹਾਂ ਦਾ ਜਨਮ ਮਿਤੀ 18 ਦਸੰਬਰ, 1954 ਨੂੰ ਪਿੰਡ ਦਸੂਹਾ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਹੋਇਆ। ਉਨ੍ਹਾਂ ਵੱਲੋਂ ਆਪਣੇ ਜੀਵਨ ਕਾਲ ਦੌਰਾਨ ਸਮਾਜ ਭਲਾਈ ਲਈ ਬਹੁਤ ਸਾਰੇ ਕੰਮ ਕੀਤੇ ਗਏ।

ਇਸ ਤੋਂ ਇਲਾਵਾ ਜਥੇਦਾਰ ਅਵਤਾਰ ਸਿੰਘ ਹਿਤ, ਪ੍ਰਧਾਨ, ਤਖਤ ਸ੍ਰੀ ਪਟਨਾ ਸਾਹਿਬ ਮੈਨੇਜਮੈਂਟ ਬੋਰਡ ਵੀ ਸਾਨੂੰ ਮਿਤੀ 10 ਸਤੰਬਰ, 2022 ਨੂੰ ਸਦੀਵੀ ਵਿਛੋੜਾ ਦੇ ਗਏ ਹਨ।

ਇਸ ਤੋਂ ਇਲਾਵਾ ਸਾਬਕਾ ਪੀ.ਸੀ.ਐਸ. ਅਧਿਕਾਰੀ ਅਤੇ ਪੰਜਾਬ ਦੇ ਪਾਣੀਆਂ ਅਤੇ ਰਾਜ ਦੇ ਰਿਪੇਰੀਅਨ ਅਧਿਕਾਰਾਂ ਦੇ ਮਾਹਿਰ ਸਰਦਾਰ ਪ੍ਰੀਤਮ ਸਿੰਘ ਕੁਮੇਦਾਨ ਵੀ ਸਾਨੂੰ ਮਿਤੀ 18 ਅਗਸਤ, 2022 ਨੂੰ ਸਦੀਵੀ ਵਿਛੋੜਾ ਦੇ ਗਏ ਹਨ।

ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਨ੍ਹਾਂ ਸ਼ਖਸੀਅਤਾਂ ਦੇ ਨਾਮ ਵੀ ਸ਼ਰਧਾਂਜਲੀਆਂ ਦੀ ਸੂਚੀ ਵਿਚ ਸ਼ਾਮਲ ਕਰ ਲਏ ਜਾਣ?

**(ਅਵਾਜ਼ਾਂ:** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਸਦਨ ਦੀ ਸਹਿਮਤੀ ਨਾਲ ਇਨ੍ਹਾਂ ਸ਼ਖਸੀਅਤਾਂ ਦੇ ਨਾਮ ਵੀ ਸ਼ਰਧਾਂਜਲੀਆਂ ਦੀ ਸੂਚੀ ਵਿੱਚ ਸ਼ਾਮਲ ਕੀਤੇ ਜਾਂਦੇ ਹਨ।

ਬ.ਕ./ਬ.ਸ/27.9.22/11.05

ਉਨ੍ਹਾਂ ਦੇ ਚਲੇ ਜਾਣ ਨਾਲ ਦੇਸ਼, ਰਾਜ ਅਤੇ ਸਾਨੂੰ ਨਾ ਪੂਰਿਆ ਜਾਣ ਵਾਲਾ ਵੱਡਾ ਘਾਟਾ ਪਿਆ ਹੈ ਅਤੇ ਅਸੀਂ ਉਨ੍ਹਾਂ ਦੀਆਂ ਵਡਮੁੱਲੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ। ਸਾਨੂੰ ਯਤਨ ਕਰਨਾ ਚਾਹੀਦਾ ਹੈ ਕਿ ਅਸੀਂ ਇਨ੍ਹਾਂ ਵਿਛੜੀਆਂ ਸ਼ਖਸੀਅਤਾਂ ਦੇ ਪਦਚਿੰਨ੍ਹਾਂ ਤੇ ਚਲਦੇ ਹੋਏ ਲੋਕਾਂ ਦੀ ਸੇਵਾ ਵਿੱਚ ਹਾਜ਼ਰ ਰਹੀਏ। ਇਹੀ ਉਨ੍ਹਾਂ ਪ੍ਰਤੀ ਸੱਚੀ ਸ਼ਰਧਾਂਜ਼ਲੀ ਹੋਵੇਗੀ।

ਅਸੀਂ ਪਰਮਾਤਮਾ ਅੱਗੇ ਅਰਦਾਸ ਕਰਦੇ ਹਾਂ ਕਿ ਉਹ ਇਨ੍ਹਾਂ ਵਿਛੜੀਆਂ ਸ਼ਖਸੀਅਤਾਂ ਦੀਆਂ ਰੂਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ੇ, ਉਨ੍ਹਾਂ ਦੇ ਪਰਿਵਾਰਾਂ ਨੂੰ ਚੜ੍ਹਦੀ ਕਲਾ ਵਿੱਚ ਰੱਖੇ ਅਤੇ ਭਾਣਾ ਮੰਨਣ ਦਾ ਬਲ ਬਖਸ਼ੇ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸ਼ੋਕ ਪ੍ਰਸਤਾਵ ਵਿਛੜੀਆਂ ਸ਼ਖਸੀਅਤਾਂ ਦੇ ਪਰਿਵਾਰਾਂ ਨੂੰ ਭੇਜ ਦਿੱਤੇ ਜਾਣਗੇ।

ਹੁਣ ਮੈਂ ਸਮੂਹ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਵਿਛੜੀਆਂ ਰੂਹਾਂ ਦੀ ਯਾਦ ਵਿੱਚ ਦੋ ਮਿੰਟ ਮੋਨ ਧਾਰਨ ਕਰਨ ਲਈ ਖੜ੍ਹੇ ਹੋਈਏ।

(ਇਸ ਸਮੇਂ ਸਦਨ ਨੇ ਵਿਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ ਖੜ੍ਹੇ ਹੋ ਕੇ ਦੋ ਮਿੰਟ ਲਈ ਮੋਨ ਧਾਰਨ ਕੀਤਾ।)

-----

## SHORT ADJOURNMENT OF THE HOUSE.

**ਮਾਨਯੋਗ ਸਪੀਕਰ :** ਧੰਨਵਾਦ। ਸਦਨ ਦੀ ਕਾਰਵਾਈ 12.00 ਵਜੇ ਦੁਪਹਿਰ ਤੱਕ ਸਥਗਿਤ ਹੁੰਦੀ ਹੈ।

*11.06 ਵਜੇ ਪੂਰਵ ਦੁਪਹਿਰ) (*ਇਸ ਉਪਰੰਤ ਸਦਨ 12.00 ਵਜੇ ਦੁਪਹਿਰ ਤੱਕ ਸਥਗਿਤ ਹੋ ਗਿਆ।)

KK RK 27.9.2022 12.00

*12.00 ਵਜੇ ਦੁਪਹਿਰ) (*ਇਸ ਸਮੇਂ ਸਦਨ ਮੁੜ ਇਕੱਤਰ ਹੋਇਆ।)

-----

## ANNOUNCEMENT BY THE SPEAKER REGARDING PANEL OF CHAIRMEN

**ਮਾਨਯੋਗ ਸਪੀਕਰ :** ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 13(1) ਦੇ ਅਧੀਨ ਮੈਂ ਹੇਠ ਲਿਖੇ ਮੈਂਬਰਾਂ ਨੂੰ ਸਭਾਪਤੀ ਨਾਮਾਵਲੀ ਦੇ ਲਈ ਨਾਮਜ਼ਦ ਕਰਦਾ ਹਾਂ:-

1. ਸ਼੍ਰੀ ਬੁੱਧ ਰਾਮ ;
2. ਸ਼੍ਰੀਮਤੀ ਸਰਵਜੀਤ ਕੌਰ ਮਾਣੂੰਕੇ;
3. ਸਰਦਾਰ ਪਰਗਟ ਸਿੰਘ ਪੋਆਰ;
4. ਸਰਦਾਰ ਮਨਪ੍ਰੀਤ ਸਿੰਘ ਇਆਲੀ।

-----

## ANNOUNCEMENT BY THE SECRETARY

**ਮਾਨਯੋਗ ਸਪੀਕਰ :** ਹੁਣ ਸਕੱਤਰ ਸਾਹਿਬ ਅਨਾਊਂਸਮੈਂਟ ਕਰਨਗੇ।

**ਸ਼੍ਰੀ ਸਕੱਤਰ :** ਸ਼੍ਰੀਮਾਨ ਜੀ, ਮੈਂ 15ਵੀਂ ਅਤੇ 16ਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ 14ਵੇਂ (ਬਜਟ) ਸਮਾਗਮ, 2021 ਅਤੇ ਦੂਜੇ (ਬਜਟ) ਸਮਾਗਮ, 2022 ਦੌਰਾਨ ਪਾਸ ਕੀਤੇ ਗਏ ਬਿਲਾਂ, ਜਿਨ੍ਹਾਂ ਨੂੰ ਰਾਸ਼ਟਰਪਤੀ / ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦਾ ਹਾਂ:-

1. ਦੀ ਪੰਜਾਬ ਪਾਰਟਨਰਸ਼ਿਪ (ਪੰਜਾਬ ਅਮੈਂਡਮੈਂਟ) ਬਿਲ, 2021
2. ਦੀ ਪੰਜਾਬ ਨਮਿੱਤਣ (ਨੰ.2) ਬਿਲ, 2022
3. ਪੰਜਾਬ ਦਿਹਾਤੀ ਵਿਕਾਸ (ਸੋਧ) ਬਿਲ, 2022
4. ਪੰਜਾਬ ਖੇਤੀਬਾੜੀ ਉਤਪਾਦ ਮੰਡੀਆਂ (ਸੋਧ) ਬਿਲ, 2022
5. ਦੀ ਪੰਜਾਬ ਸਟੇਟ ਲੈਜਿਸਲੇਚਰ ਮੈਂਬਰਜ਼ (ਪੈਨਸ਼ਨ ਅਤੇ ਮੈਡੀਕਲ ਫੈਸਿਲੀਟੀਜ਼ ਰੈਗੂਲੇਸ਼ਨ) ਸੋਧ ਬਿਲ, 2022
6. ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ (ਸੋਧ) ਬਿਲ, 2022

## PRESENTATION OF FIRST REPORT OF THE BUSINESS ADVISORY COMMITTEE

**ਮਾਨਯੋਗ ਸਪੀਕਰ** : ਮੈਂ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਦਾ ਹਾਂ ਜੋ ਇਸ ਤਰ੍ਹਾਂ ਹੈ:-

ਆਰਜ਼ੀ ਪ੍ਰੋਗਰਾਮ ਤੇ ਵਿਚਾਰ-ਵਟਾਂਦਰਾ ਕਰਨ ਤੋਂ ਬਾਅਦ, ਕਮੇਟੀ ਨੇ ਸਿਫਾਰਸ਼ ਕੀਤੀ ਕਿ ਮਿਤੀ 27 ਸਤੰਬਰ, 2022 ਤੋਂ ਮਿਤੀ 3 ਅਕਤੂਬਰ, 2022 ਤੱਕ ਪੰਜਾਬ ਵਿਧਾਨ ਸਭਾ ਦੀਆਂ ਬੈਠਕਾਂ ਦੌਰਾਨ ਨਿਮਨਲਿਖਿਤ ਕੰਮ-ਕਾਰ ਕੀਤਾ ਜਾਵੇਗਾ-

| | |
|---|---|
| ਮੰਗਲਵਾਰ, 27 ਸਤੰਬਰ, 2022<br>(12.00 ਵਜੇ ਦੁਪਹਿਰ) | ੳ) ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਨਾ<br>ਅ) ਮਾਨਯੋਗ ਮੁੱਖ ਮੰਤਰੀ ਵੱਲੋਂ ਵਿਸ਼ਵਾਸ ਪ੍ਰਸਤਾਵ ਪੇਸ਼ ਕਰਨਾ |
| ਬੁੱਧਵਾਰ, 28 ਸਤੰਬਰ, 2022 | ਖਾਲੀ ਦਿਨ |
| ਵੀਰਵਾਰ, 29 ਸਤੰਬਰ, 2022<br>(2.00 ਵਜੇ ਬਾਅਦ ਦੁਪਹਿਰ) | ਗੈਰ ਸਰਕਾਰੀ ਕੰਮ-ਕਾਰ |
| ਸ਼ੁੱਕਰਵਾਰ, 30 ਸਤੰਬਰ, 2022<br>(11.00 ਵਜੇ ਪੂਰਵ ਦੁਪਹਿਰ) | ਵਿਧਾਨਕ ਕੰਮ-ਕਾਰ |
| ਸ਼ਨਿੱਚਰਵਾਰ, 1 ਅਕਤੂਬਰ, 2022<br>ਐਤਵਾਰ, 2 ਅਕਤੂਬਰ, 2022 | ਛੁੱਟੀਆਂ |
| ਸੋਮਵਾਰ, 3 ਅਕਤੂਬਰ, 2022<br>(2.00 ਵਜੇ ਬਾਅਦ ਦੁਪਹਿਰ) | ੳ) ਸਦਨ ਨੂੰ ਅਣਮਿੱਥੇ ਸਮੇਂ ਲਈ ਸਥਗਿਤ ਕਰਨ ਲਈ ਨਿਯਮ 16 ਅਧੀਨ ਪ੍ਰਸਤਾਵ;<br>ਅ) ਵਿਸ਼ਵਾਸ ਪ੍ਰਸਤਾਵ ਦੇ ਮਤੇ ਤੇ ਬਹਿਸ ਅਤੇ ਵੋਟਿੰਗ । |

ਜੇਕਰ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸਿਫਾਰਸ਼ਾਂ ਨਾਲ ਅਸੰਗਤ ਹੋਏ/ਹੋਣ ਤਾਂ ਉਹ ਨਿਯਮ ਉਸ ਹੱਦ ਤੱਕ ਮੁਅੱਤਲ ਰਹੇਗਾ/ਰਹਿਣਗੇ।

**ਮਾਨਯੋਗ ਸਪੀਕਰ** : ਸਰਦਾਰ ਇੰਦਰਬੀਰ ਸਿੰਘ ਨਿੱਜਰ, ਸੰਸਦੀ ਮਾਮਲੇ ਮੰਤਰੀ ਪ੍ਰਸਤਾਵ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸਰਦਾਰ ਇੰਦਰਬੀਰ ਸਿੰਘ ਨਿੱਜਰ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ–

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

**ਮਾਨਯੋਗ ਸਪੀਕਰ:** ਬਹਿਸ, ਹਾਂ ਜੀ, ਸ਼੍ਰੀ ਜੰਗੀ ਲਾਲ ਮਹਾਜਨ ਜੀ।

**ਸ਼੍ਰੀ ਜੰਗੀ ਲਾਲ ਮਹਾਜਨ (ਮੁਕੇਰੀਆਂ) :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਾਨੂੰ ਬਿਜ਼ਨਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਵਿੱਚ ਮੈਂਬਰ ਵਜੋਂ ਸ਼ਾਮਲ ਨਹੀਂ ਕੀਤਾ ਗਿਆ, ਇਹ ਕਿਉਂ ਨਹੀਂ ਪਾਇਆ ਗਿਆ? ਇਹ ਸਾਨੂੰ ਦੱਸਿਆ ਜਾਵੇ। ਦੂਸਰੀ ਬੇਨਤੀ ਹੈ ਕਿ ਸਰਦਾਰ ਭਗਤ ਸਿੰਘ ਜੀ ਦੇ ਨਾਮ ਤੇ ਸਰਕਾਰ ਵੀ ਮੰਗਦੀ ਸੀ ਕਿ ਅਸੀਂ....

**ਮਾਨਯੋਗ ਸਪੀਕਰ:** ਤੁਸੀਂ ਮੁੱਦੇ ਤੇ ਰਹੋ। ਬੈਠੋ ਜੀ। ਸਰਦਾਰ ਪ੍ਰਤਾਪ ਸਿੰਘ ਬਾਜਵਾ ਜੀ। (ਵਿਘਨ)(ਸ਼ੋਰ)

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ (ਵਿਘਨ)(ਸ਼ੋਰ)

(ਇਸ ਸਮੇਂ ਭਾਰਤੀ ਜਨਤਾ ਪਾਰਟੀ ਦੇ ਮੈਂਬਰ, ਸ਼੍ਰੀ ਜੰਗੀ ਲਾਲ ਮਹਾਜਨ ਅਤੇ ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲਣ ਲੱਗ ਪਏ।)

**ਮਾਨਯੋਗ ਸਪੀਕਰ:** ਬਾਜਵਾ ਜੀ ਬੋਲ ਰਹੇ ਹਨ।

(ਇਸ ਸਮੇਂ ਟਰੇਜ਼ਰੀ ਬੈਂਚਿਜ ਦੇ ਵੀ ਬਹੁਤ ਸਾਰੇ ਮੈਂਬਰਜ਼ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਭਾਰਤੀ ਜਨਤਾ ਪਾਰਟੀ ਦੇ ਮੈਂਬਰਜ਼ ਨਾਲ ਬਹਿਸ ਕਰਨ ਲੱਗ ਪਏ ਜਿਸ ਕਾਰਨ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਬੈਠੋ ਜੀ ਬੈਠੋ। (ਵਿਘਨ) ਅਸ਼ਵਨੀ ਜੀ, ਬੈਠੋ। ਤੁਹਾਨੂੰ ਸਮਾਂ ਦਿੱਤਾ ਜਾਵੇਗਾ। (ਵਿਘਨ) ਤੁਹਾਨੂੰ ਬਾਅਦ ਵਿੱਚ ਬੋਲਣ ਲਈ ਸਮਾਂ ਦਿੱਤਾ ਜਾਵੇਗਾ। (ਵਿਘਨ)(ਸ਼ੋਰ) ਕੋਹਲੀ ਸਾਹਿਬ, ਬੈਠੋ ਜੀ। ਮੈਂ ਟਰੇਜ਼ਰੀ ਬੈਂਚਿਜ ਦੇ ਮੈਂਬਰ ਸਾਹਿਬਾਨਾਂ ਨੂੰ ਬੇਨਤੀ ਕਰਦਾ ਹਾਂ ਕਿ ਸਾਰੇ ਬੈਠੋ ਜੀ। ਬੈਠੋ ਜੀ। ਲੀਡਰ ਆਫ ਆਪੋਜੀਸ਼ਨ ਖੜ੍ਹੇ ਹਨ। (ਵਿਘਨ)(ਸ਼ੋਰ) ਜੋ ਕੁਝ ਵੀ ਚੇਅਰ ਦੀ ਆਗਿਆ ਤੋਂ ਬਿਨਾਂ ਬੋਲਿਆ ਗਿਆ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। ਲੀਡਰ ਆਫ ਆਪੋਜੀਸ਼ਨ ਨੂੰ ਬੋਲਣ ਦਿਉ। (ਵਿਘਨ) ਲੀਡਰ ਆਫ ਆਪੋਜੀਸ਼ਨ ਆਪਣੀ ਸੀਟ ਤੇ ਖੜ੍ਹੇ ਹਨ। ਤੁਸੀਂ ਹਾਊਸ ਦਾ ਡੈਕੋਰਮ ਰੱਖੋ । ਸ਼੍ਰੀ ਅਸ਼ਵਨੀ ਸ਼ਰਮਾ ਜੀ, ਤੁਸੀਂ ਸਤਿਕਾਰਤ ਮੈਂਬਰ ਹੋ (ਵਿਘਨ)(ਸ਼ੋਰ)

27.09.2022/12.05/ਹਰਪ੍ਰੀਤ ਸਿੰਘ/ਰਜਨੀਸ਼ ਕੁਮਾਰ

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰਜ਼ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਭਾਰਤੀ ਜਨਤਾ ਪਾਰਟੀ ਦੇ ਮੈਂਬਰ, ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ ਅਤੇ ਸ਼੍ਰੀ ਜੰਗੀ ਲਾਲ ਮਹਾਜਨ ਨਾਲ ਬਹਿਸ ਰਹੇ ਸਨ, ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ।)

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ:** ** **

**ਮਾਨਯੋਗ ਸਪੀਕਰ :** ਬੈਠੋ, ਬੈਠੋ।ਜੋ ਕੁਝ ਵੀ ਚੇਅਰ ਦੀ ਆਗਿਆ ਤੋਂ ਬਿਨਾ ਬੋਲਿਆ ਗਿਆ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

-----

## WALK OUT

(ਇਸ ਸਮੇਂ ਭਾਰਤੀ ਜਨਤਾ ਪਾਰਟੀ ਦੇ ਮੈਂਬਰ ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ ਅਤੇ ਸ਼੍ਰੀ ਜੰਗੀ ਲਾਲ ਮਹਾਜਨ ਕਾਰਜ ਸਲਾਹਕਾਰ ਕਮੇਟੀ ਦੀ ਰਿਪੋਰਟ ਤੇ ਬੋਲਣ ਲਈ ਸਮਾਂ ਨਾ ਦੇਣ ਦੇ ਰੋਸ ਵਜੋਂ ** ** ਨਾਅਰੇ ਲਗਾਉਂਦੇ ਹੋਏ ਸਦਨ ਵਿਚੋਂ ਵਾਕ ਆਊਟ ਕਰ ਗਏ।)

------

## PRESENTATION OF FIRST REPORT OF THE BUSINESS ADVISORY COMMITTEE (*RESUMPTION*)

**ਮਾਨਯੋਗ ਸਪੀਕਰ:** ਬੈਠੋ, ਬੈਠੋ। ਟਰੇਜ਼ਰੀ ਬੈਂਚਿਜ਼ ਨੂੰ ਬੇਨਤੀ ਹੈ ਕਿ ਬੈਠ ਜਾਓ ਅਤੇ ਕਾਰਜ ਸਲਾਹਕਾਰ ਕਮੇਟੀ ਦੀ ਰਿਪੋਰਟ ਪਾਸ ਹੋਣ ਦਿਓ। ਬੈਠੋ, ਬੈਠੋ। ਬਾਜਵਾ ਜੀ, ਤੁਸੀਂ ਕੁੱਝ ਕਹਿਣਾ ਹੈ?

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਕਾਦੀਆਂ) :** ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਵੱਲੋਂ ਇਸ ਸੈਸ਼ਨ ਬਾਰੇ ਥੋੜ੍ਹਾ ਜਿਹਾ ਦੱਸਿਆ ਜਾਵੇ। ਪਿਛਲਾ ਸੈਸ਼ਨ ਜੂਨ ਵਿਚ ਹੋਇਆ ਸੀ। ਸੰਵਿਧਾਨ ਦੇ ਮੁਤਾਬਿਕ ਛੇ ਮਹੀਨਿਆਂ ਵਿਚ ਸੈਸ਼ਨ ਆਉਣਾ ਹੁੰਦਾ ਹੈ। ਸਾਨੂੰ ਸਾਰਿਆਂ ਨੂੰ ਇਹ ਉਮੀਦ ਸੀ ਕਿ ਦਸੰਬਰ ਦੇ ਪਹਿਲੇ ਜਾਂ ਦੂਜੇ ਹਫ਼ਤੇ ਸੈਸ਼ਨ ਹੋਵੇਗਾ। All of Sudden Confidence Motion ਆਉਣਾ। ਵੇਖੋ, ਜਿਹੜਾ ਹਾਊਸ ਹੈ, ਤੁਸੀਂ ਇਸ ਦੇ ਕਸਟੋਡੀਅਨ ਹੋ। ਇਹ ਹਾਊਸ ਰੂਲਜ਼ ਰੈਗੂਲੇਸ਼ਨਜ਼ ਦੀ ਕਿਤਾਬ ਵਿਚਲੇ ਰੂਲਜ਼ ਮੁਤਾਬਿਕ ਚੱਲ ਰਿਹਾ ਹੈ। ਕਿਤੇ ਵੀ ਪੰਜਾਬ ਵਿਧਾਨ ਸਭਾ ਦੇ ਕਿਸੇ ਵੀ ਕਾਨੂੰਨ ਵਿਚ ਇਹ ਨਹੀਂ ਹੈ ਕਿ ਸਰਕਾਰ ਆਪਣੇ ਆਪ ਹੀ ਕਾਂਫੀਡੈਂਸ ਮੋਸ਼ਨ ਲੈ ਆਵੇ। ਅੱਜ ਪਹਿਲਾ ਮਤਾ ਹੀ ਇਹ ਆਇਆ ਹੈ। ਮੈਂ ਬੀ.ਏ.ਸੀ. ਮੀਟਿੰਗ ਵਿਚ ਹਾਜ਼ਰ ਸੀ। ਇਯਾਲੀ ਸਾਹਿਬ ਵੀ ਮੇਰੇ ਨਾਲ ਸਨ। ਮੈਂ ਤੁਹਾਨੂੰ ਇਹ ਗੁਜਾਰਿਸ਼ ਕੀਤੀ ਸੀ ਕਿ ਕੀ ਸਰਕਾਰ ਕਾਨਫੀਡੈਂਸ ਮੋਸ਼ਨ ਲੈ ਕੇ ਆਵੇਗੀ ਪਰ ਤੁਸੀਂ ਇਸ ਦਾ ਕੋਈ ਸਾਫ਼ ਜਵਾਬ ਨਹੀਂ ਦਿੱਤਾ। ਗੱਲ ਫਿਰ ਉਥੇ ਆ ਗਈ, ਜਿਹੜੀ ਗਵਰਨਰ ਸਾਹਿਬ ਨੇ ਮੁੱਖ ਮੰਤਰੀ ਜੀ ਨੂੰ ਕਹੀ ਸੀ ਕਿ ਕਿਉਂਕਿ ਕਾਇਦੇ ਕਾਨੂੰਨ ਅਲਾਓ ਨਹੀਂ ਕਰਦੇ, ਇਸ ਲਈ ਕਸਟੋਡੀਅਨ ਹੋਣ ਦੇ ਨਾਤੇ ਮੈਂ ਤੁਹਾਡਾ ਸੈਸ਼ਨ ਕੈਂਸਲ ਕਰਦਾ ਹਾਂ ਪਰ ਤੁਸੀਂ ਫਿਰ ਸੈਸ਼ਨ ਰੱਖ ਲਿਆ। ਸਾਫ਼ ਤੌਰ ਤੇ ਇਸ ਦਾ ਮਤਲਬ ਕੰਸਟੀਟਿਊਸ਼ਨਲ ਹੈੱਡ ਨੂੰ ਅੰਗੂਠਾ ਦਿਖਾਉਣ ਵਾਲੀ ਗੱਲ ਹੈ। You have basically challenged the powers of the Governor. You very well know it. ਤੁਸੀਂ ਇਹ ਕਹਿਣ ਦੀ ਕੋਸ਼ਿਸ਼ ਕਰ ਰਹੇ ਹੋ ਕਿ ਚਾਹੇ ਅਸੀਂ ਗਲਤ ਵੀ ਹਾਂ ਪਰ ਅਸੀਂ ਆਪਣੀ ਮਨ ਮਰਜ਼ੀ ਨਾਲ ਜੋ ਅਸੀਂ ਮਿੱਥ ਲਿਆ, ਉਹ ਅਸੀਂ ਕਰਨਾ ਹੀ ਕਰਨਾ ਹੈ। ਇਸ ਗੱਲ ਨੂੰ ਮੈਂ ਇਸ ਸਦਨ ਦੀ ਫਲੋਰ ਤੇ ਕੰਡੈਮ ਕਰਦਾ ਹਾਂ। ਦੂਜੀ ਗੱਲ ਜਿਹੜੇ ਸਾਡੇ ਐਮ.ਐਲ.ਏਜ਼ ਦੇ ਟੂਲਜ਼ ਹਨ ਜਿਹੜੇ ਸਾਨੂੰ ਡਾ. ਬੀ.ਆਰ. ਅੰਬੇਦਕਰ ਜੀ ਨੇ ਦਿੱਤੇ ਹਨ, ਉਹ ਭਾਵੇਂ ਰੂਲਿੰਗ ਪਾਰਟੀ ਦੇ ਹੋਣ, ਜਾਂ ਆਪੋਜ਼ੀਸ਼ਨ ਦੇ ਹੋਣ। ਇਨ੍ਹਾਂ ਟੂਲਜ਼ ਵਿਚੋਂ ਸਭ ਤੋਂ ਮਹੱਤਵਪੂਰਨ ਪ੍ਰਸ਼ਨ ਕਾਲ ਹੁੰਦਾ ਹੈ। ਸਵਾਲਾਂ ਦੇ ਜਵਾਬ ਸਰਕਾਰ ਨੇ ਦੇਣੇ ਹੁੰਦੇ ਹਨ। ਹਰ ਐਮ.ਐਲ.ਏ. ਦੀ ਆਪਣੇ ਹਲਕੇ ਦੀਆਂ ਕੁੱਝ ਸਮੱਸਿਆਵਾਂ ਹੁੰਦੀਆਂ ਹਨ, ਉਨ੍ਹਾਂ ਤੇ ਚਰਚਾ ਕਰਨੀ ਹੁੰਦੀ ਹੈ ਪਰ ਉਹ ਇਸ ਸੈਸ਼ਨ ਵਿਚ ਹੈ ਨਹੀਂ। ਜ਼ੀਰੋ ਆਵਰ ਵੀ ਮਿਸਿੰਗ ਹੈ। ਕਾਲ ਅਟੈਂਸ਼ਨ ਵੀ ਨਹੀਂ ਹਨ, ਪਰ ਤੁਸੀਂ ਕਿਹਾ ਹੈ ਕਿ ਅਸੀਂ ਕਾਲ ਅਟੈਂਸ਼ਨ ਅਲਾਓ ਕਰ ਦਿਆਂਗੇ। ਸਬਸਟੈਂਟਿਵ

ਮੋਸ਼ਨਜ਼, ਕੋਈ ਮੈਂਬਰ ਸਾਹਿਬਾਨ ਨੇ ਨਵਾਂ ਬਿਲ ਲੈ ਕੇ ਆਉਣਾ ਹੈ, Everything is missing. ਸੋ, ਕਹਿਣ ਦਾ ਮਤਲਬ ਹੈ ਕਿ ਕਿਹੜੀ ਐਮਰਜੈਂਸੀ ਸੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਾਡੀ ਪਾਕਿਸਤਾਨ ਨਾਲ ਜੰਗ ਚੱਲ ਰਹੀ ਹੈ?

**ਮਾਨਯੋਗ ਸਪੀਕਰ:** ਬਾਜਵਾ ਜੀ, ਤੁਹਾਡੀ ਗੱਲ ਆ ਗਈ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਨਹੀਂ ਜੀ, ਮੇਰੀ ਗੱਲ ਹਾਲੇ ਪੂਰੀ ਨਹੀਂ ਹੋਈ। ਤੁਸੀਂ ਇਸ ਹਾਊਸ ਦੇ ਕਸਟੋਡੀਅਨ ਹੋ। ਤੁਸੀਂ ਮੈਨੂੰ ਇਹ ਗੱਲ ਕਹੀ ਸੀ ਕਿ ਪੰਜਾਬ ਦੀਆਂ ਸਾਰੀਆਂ ਸਮੱਸਿਆਵਾਂ ਲਈ ਖੁੱਲ੍ਹਾ ਟਾਈਮ ਰੱਖਾਂਗੇ, ਸਰਕਾਰ ਜਵਾਬ ਦੇਵੇਗੀ। ਸੋ, ਮੈਂ ਤੁਹਾਨੂੰ ਇਹ ਗੱਲ ਕਹਿਣਾ ਚਾਹੁੰਦਾ ਹਾਂ। ਇਹ ਮੋਸ਼ਨ ਲਿਆਉਣਾ this is not the right thing. ਮੁੱਖ ਮੰਤਰੀ ਜੀ ਵੱਲੋਂ ਇਹ ਮੋਸ਼ਨ ਲਿਆਉਣਾ, This is not the right thing.

**ਮਾਨਯੋਗ ਸਪੀਕਰ:** ਬਾਜਵਾ ਜੀ, ਧੰਨਵਾਦ। ਤੁਹਾਡੀ ਗੱਲ ਆ ਗਈ ਹੈ। ਬਾਜਵਾ ਜੀ, ਤੁਹਾਨੂੰ ਤੁਹਾਡੀਆਂ ਸਾਰੀਆਂ ਗੱਲਾਂ ਦੇ ਜਵਾਬ ਮਿਲਣਗੇ, ਇਹ ਮੈਂ ਐਨਸ਼ਿਉਰ ਕਰਾਂਗਾ, ਚੇਅਰ ਐਨਸ਼ਿਉਰ ਕਰੇਗੀ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

> ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

-----

ਅ.ਕ/ਮੋ.ਸ਼/12.10/27.9.2022

**ਮਾਨਯੋਗ ਸਪੀਕਰ:** ਹੁਣ ਮੁੱਖ ਮੰਤਰੀ ਜੀ ਪ੍ਰਸਤਾਵ ਪੇਸ਼ ਕਰਨ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਜ਼ੀਰੋ ਆਵਰ ਜੀ।

**Mr. Speaker :** No zero hour.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਜ਼ੀਰੋ ਆਵਰ ਦੀ ਮੰਗ ਕਰ ਰਹੇ ਸਨ ਅਤੇ ਟਰੇਜ਼ਰੀ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਵੀ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ। ਸਦਨ ਵਿੱਚ ਬਹੁਤ ਸ਼ੋਰ ਸੀ।)

**Mr. Speaker :** No zero hour, no zero hour. ਤੁਸੀਂ ਸਾਰੀਆਂ ਗੱਲਾਂ ਛੱਡੋ, ਮੇਰੀ ਇੱਕ ਗੱਲ ਸੁਣੋ, ਤੁਸੀਂ ਬੈਠੋ, ਸਾਰੇ ਬੈਠੋ, ਮੈਂ ਪਹਿਲਾਂ ਟਰੇਜ਼ਰੀ ਬੈਂਚਿਜ਼ ਦੇ ਮੈਂਬਰਾਂ ਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਬੈਠੋ। ਜਦੋਂ ਲੀਡਰ ਆਫ ਦਿ ਹਾਊਸ ਖੜੇ ਹਨ nobody should stand, ਜਦੋਂ ਲੀਡਰ ਆਫ ਦਿ ਹਾਊਸ ਖੜੇ ਹਨ nobody should stand, please. When the Leader of the House is about to speak, nobody should stand. ਜਦੋਂ ਲੀਡਰ ਆਫ ਆਪੋਜ਼ੀਸ਼ਨ ਉੱਠਦੇ ਹਨ ਉਦੋਂ ਵੀ ਮੈਂ ਸਾਰਿਆਂ ਨੂੰ ਬਿਠਾਉਂਦਾ ਹਾਂ। Now, this is the duty of the House to respect the Leader of the House. ਤੁਸੀਂ ਬੈਠੋ (ਲੀਡਰ ਆਫ ਆਪੋਜ਼ੀਸ਼ਨ ਵੱਲ ਇਸ਼ਾਰਾ) you will have ample time. You will have ample time.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਜ਼ੀਰੋ ਆਵਰ ਦੀ ਮੰਗ ਕਰ ਰਹੇ ਸਨ। ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਵੀ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ। ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਤੁਸੀਂ ਬੈਠੋ। ਤੁਸੀਂ ਦੇਖ ਲੈਣਾ ਤੁਹਾਨੂੰ ਸਾਰਿਆਂ ਨੂੰ ਟਾਈਮ ਦੇਵਾਂਗੇ। ਪਹਿਲਾਂ ਲੀਡਰ ਆਫ ਦਿ ਹਾਊਸ ਬੋਲਣਾ ਚਾਹੁੰਦੇ ਹਨ, ਉਨ੍ਹਾਂ ਨੂੰ ਗੱਲ ਕਰ ਲੈਣ ਦਿਓ। ਇਹ ਹਾਊਸ ਚੇਅਰ ਅਨੁਸਾਰ ਚੱਲੇਗਾ, ਕਾਨੂੰਨ ਅਨੁਸਾਰ ਚੱਲੇਗਾ। ਮੈਂ ਆਪੋਜ਼ੀਸ਼ਨ ਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਪਲੀਜ਼ ਬੈਠੋ। ਤੁਸੀਂ ਬੈਠੋ। ਤੁਹਾਨੂੰ ਐਨੇ ਬੋਲਣ ਦੇ ਮੌਕੇ ਮਿਲਣਗੇ ਕਿ ਤੁਹਾਡੇ ਕੋਲ ਗੱਲਾਂ ਖਤਮ ਹੋ ਜਾਣਗੀਆਂ। ਤੁਸੀਂ ਬੈਠੋ (ਵਿਘਨ) (ਸ਼ੋਰ)। ਬੀ.ਏ.ਸੀ ਦੀ ਰਿਪੋਰਟ ਪੇਸ਼ ਹੋ ਗਈ ਹੈ। ਕੀ ਤੁਸੀਂ ਹੁਣ ਲੀਡਰ ਆਫ ਦ ਹਾਊਸ ਨੂੰ ਬੋਲਣ ਦਿਓਗੇ? (ਆਪੋਜ਼ੀਸ਼ਨ ਵੱਲ ਇਸ਼ਾਰਾ) ਤੁਸੀਂ ਬੈਠੋ। ਫਿਰ ਤੁਸੀਂ ਬੈਠੋ। ਜੇਕਰ ਤੁਸੀਂ ਹੱਲਾ ਹੀ ਕਰਨਾ ਹੈ ਤਾਂ ਫਿਰ ਫਾਇਦਾ ਹੀ ਕੀ ਹੈ? ਤੁਸੀਂ ਪਹਿਲਾਂ ਗੱਲ ਸੁਣੋ, ਫਿਰ ਜਵਾਬ ਦੇਣਾ। (ਵਿਘਨ)(ਸ਼ੋਰ)

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਜੇਕਰ ਹੱਲਾ ਹੀ ਕਰਨਾ ਹੁੰਦਾ ਤਾਂ ਫਿਰ ਅਸੀਂ ਇੱਥੇ ਆਉਣਾ ਹੀ ਨਹੀਂ ਸੀ। ਮੇਰੀ ਬੇਨਤੀ ਸੁਣ ਲੈਣਾ ਜੀ।

**ਮਾਨਯੋਗ ਸਪੀਕਰ:** ਤੁਸੀਂ ਬੈਠੋ। ਤੁਸੀਂ ਮਤਾ ਤਾਂ ਪੇਸ਼ ਕਰ ਲੈਣ ਦਿਓ। ਫਿਰ ਤੁਸੀਂ ਬੋਲ ਲੈਣਾ।ਤੁਹਾਨੂੰ ਗੱਲ ਕਰਨ ਦਾ ਟਾਈਮ ਮਿਲੇਗਾ। (ਵਿਘਨ) (ਸ਼ੋਰ)

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, Session starts either from Question Hour or zero hour.

**ਮਾਨਯੋਗ ਸਪੀਕਰ:** ਤੁਸੀਂ ਜੋ ਕੁਝ ਕਰਨਾ ਹੈ ਕਰ ਸਕਦੇ ਹੋ। ਸੀ.ਐਮ ਸਾਹਿਬ ਨੂੰ ਆਪਣੀ ਗੱਲ ਤਾਂ ਰੱਖਣ ਦਿਓ। (ਵਿਘਨ)(ਸ਼ੋਰ)

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਸਾਨੂੰ ਇੱਕ ਮਸਲਾ ਚੁੱਕ ਲੈਣ ਦਿਓ, ਫਿਰ ਉਸ ਤੋਂ ਬਾਅਦ ਅਸੀਂ ਬੈਠ ਜਾਵਾਂਗੇ।

**ਮਾਨਯੋਗ ਸਪੀਕਰ:** ਤੁਸੀਂ ਸੀ.ਐਮ ਨੂੰ ਪਹਿਲਾਂ ਆਪਣੀ ਗੱਲ ਰੱਖਣ ਦਿਓ। ਲੀਡਰ ਆਫ ਦਿ ਹਾਊਸ ਨੂੰ ਆਪਣੀ ਗੱਲ ਤਾਂ ਰੱਖਣ ਦਿਓ। ਤੁਸੀਂ ਲੀਡਰ ਆਫ ਦਿ ਹਾਊਸ ਨੂੰ ਆਪਣੀ ਗੱਲ ਤਾਂ ਰੱਖਣ ਦਿਓ। (ਵਿਘਨ) (ਸ਼ੋਰ) ਮੈਂ ਆਪੋਜ਼ੀਸ਼ਨ ਨੂੰ ਬੇਨਤੀ ਕਰਦਾ ਹਾਂ ਕਿ ਜਦੋਂ ਵੀ ਲੀਡਰ ਆਫ ਦਿ ਆਪੋਜ਼ੀਸ਼ਨ ਖੜ੍ਹੇ ਹੁੰਦੇ ਹਨ, ਮੈਂ ensure ਕਰਦਾ ਹਾਂ ਕਿ ਉਨ੍ਹਾਂ ਦੀ ਗੱਲ ਸੁਣੀ ਜਾਵੇ। ਇਸੇ ਤਰ੍ਹਾਂ ਚੇਅਰ ਇਹ ਵੀ ensure ਕਰਦੀ ਹੈ ਕਿ ਜਦੋਂ ਲੀਡਰ ਆਫ ਦਿ ਹਾਊਸ ਖੜ੍ਹੇ ਹੁੰਦੇ ਹਨ, ਇਹ ਵੀ ਚੇਅਰ ਦਾ ਫਰਜ਼ ਹੈ ਕਿ ਉਨ੍ਹਾਂ ਦੀ ਗੱਲ ਵੀ ਸੁਣੀ ਜਾਵੇ। (ਵਿਘਨ) (ਸ਼ੋਰ)

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਜਿਹੜਾ ਪਹਿਲਾਂ ਮਤਾ ਆ ਰਿਹਾ ਸੀ....

**ਮਾਨਯੋਗ ਸਪੀਕਰ:** ਤੁਸੀਂ ਮਤੇ ਤੇ ਬੋਲ ਲੈਣਾ । ਤੁਸੀਂ ਬੋਲ ਲੈਣਾ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਉਹ ਮਤਾ ਆ ਹੀ ਨਹੀਂ ਸਕਦਾ ਹੈ। ਕਾਨੂੰਨ ਦੇ ਮੁਤਾਬਿਕ ਇਹ ਮਤਾ ਆ ਹੀ ਨਹੀਂ ਸਕਦਾ ਹੈ।

**ਮਾਨਯੋਗ ਸਪੀਕਰ:** ਇਹ ਚੇਅਰ ਨੇ ਡਿਸਾਈਡ ਕਰਨਾ ਹੁੰਦਾ ਹੈ ਕਿ ਕੀ ਆਉਣਾ ਹੈ ਤੇ ਕੀ ਨਹੀਂ ਆਉਣਾ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, every Assembly starts either with question hour or zero hour.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਜ਼ੀਰੋ ਆਵਰ ਦੀ ਮੰਗ ਕਰ ਰਹੇ ਸਨ। ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਵੀ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ। ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਇਹ ਚੇਅਰ ਨੇ ਡਿਸਾਈਡ ਕਰਨਾ ਹੈ । ਇਹ ਤੁਸੀਂ ਡਿਸਾਈਡ ਨਹੀਂ ਕਰੋਗੇ। ਇਹ ਚੇਅਰ ਡਿਸਾਈਡ ਕਰੇਗਾ। ਇਹ ਹਾਊਸ ਡਿਸਾਈਡ ਕਰੇਗਾ। (ਵਿਘਨ) (ਸ਼ੋਰ) ਹੁਣ ਸਾਰੇ ਬੈਠੋ, ਸੀ.ਐਮ ਸਾਹਿਬ ਆਪਣੀ ਗੱਲ ਰੱਖਣਗੇ। ਬੈਠੋ, ਬੈਠੋ, ਸੀ.ਐਮ ਸਾਹਿਬ ਗੱਲ ਰੱਖਣਗੇ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਮੇਰੀ ਇੱਕ ਬੇਨਤੀ ਹੈ।

**ਮਾਨਯੋਗ ਸਪੀਕਰ:** ਬਾਜਵਾ ਜੀ, ਤਿੰਨ ਦਿਨ ਮੈਂ ਤੁਹਾਡੀਆਂ ਹੀ ਸੁਣਨੀਆਂ ਹਨ।

12.15 / 27.09.2022 ਤਰਲੋਚਨ ਸਿੰਘ / ਮੋਨਿਕਾ ਸ਼ਰਮਾ

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਜੇ ਤੁਸੀਂ ਚਾਈਨਾ ਜਾਂ ਰੂਸ ਤੋਂ ਆਉਂਦੇ ਤਾਂ ਅਸੀਂ ਮੰਨਦੇ ਕਿ ਤੁਸੀਂ ਆਪੋਜ਼ੀਸ਼ਨ ਦੀ ਗੱਲ ਨਹੀਂ ਸੁਣਨੀ। (ਵਿਘਨ) (ਸ਼ੋਰ) ਤੁਸੀਂ ਕਨੇਡਾ ਤੋਂ ਆਏ ਹੋ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਤੁਸੀਂ ਬੈਠੋ। ਤੁਸੀਂ ਮੈਨੂੰ ਮਜਬੂਰ ਨਾ ਕਰੋ। (ਸ਼ੋਰ) ਮੈਂ ਇਨਸ਼ਿਉਰ ਕਰਨਾ ਹੈ ਕਿ ਜਦੋਂ ਲੀਡਰ ਆਫ ਹਾਊਸ ਬੋਲਣ ਤਾਂ ਕੋਈ ਹੋਰ ਨਾ ਬੋਲੇ । (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਜ਼ੀਰੋ ਆਵਰ ਦੀ ਮੰਗ ਕਰ ਰਹੇ ਸਨ। ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਵੀ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ। ਸਦਨ ਵਿੱਚ ਬਹੁਤ ਸ਼ੋਰ ਸੀ।)

---

## SHORT ADJOURNMENT OF THE HOUSE

**ਮਾਨਯੋਗ ਸਪੀਕਰ** : ਹਾਊਸ 15 ਮਿੰਟ ਲਈ ਸਥਗਿਤ ਕੀਤਾ ਜਾਂਦਾ ਹੈ।

*12.15 ਵਜੇ ਬਾਅਦ ਦੁਪਹਿਰ) (ਇਸ *ਸਮੇਂ ਸਦਨ 12.30 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।)

---

12.30 / 27.09.2022 ਤਰਲੋਚਨ ਸਿੰਘ / ਸ਼ੁਭਮ ਜੈਨ

*12.30 ਵਜੇ ਬਾਅਦ ਦੁਪਹਿਰ) (*ਇਸ ਸਮੇਂ ਸਦਨ ਮੁੜ ਇਕੱਤਰ ਹੋਇਆ।)

## STATEMENT BY THE MINISTER REGARDING WITHDRAWAL OF SESSION SUMMONED ON 22 SEPTEMBER 2022 BY THE HON'BLE GOVERNOR OF PUNJAB

**ਮਾਨਯੋਗ ਸਪੀਕਰ** : ਮੈਂ ਸਦਨ ਦੇ ਸਾਰੇ ਸਨਮਾਨਯੋਗ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਅਗਰ ਸਦਨ ਚੱਲੇਗਾ ਤਾਂ ਹੀ ਕੁਝ ਡਿਸਕਸ ਹੋਵੇਗਾ ਅਤੇ ਪੰਜਾਬ ਦੇ ਲੋਕਾਂ ਦਾ ਦੁੱਖ ਦਰਦ ਸੁਣਿਆ ਜਾਵੇਗਾ। ਜਿਹੜੇ ਲੀਡਰ ਆਫ ਦਿ ਆਪੋਜ਼ੀਸ਼ਨ ਹਨ, ਉਨ੍ਹਾਂ ਦਾ ਬੜਾ ਤਜਰਬਾ ਹੈ, ਉਨ੍ਹਾਂ ਨੂੰ ਜ਼ੀਰੋ ਆਵਰ ਬਾਰੇ ਵੀ ਪਤਾ ਹੈ, ਬਲਕਿ ਹਰੇਕ ਗੱਲ ਬਾਰੇ ਪਤਾ ਹੈ। ਜ਼ੀਰੋ ਆਵਰ ਕਿਸੇ ਵੀ ਸਮੇਂ, ਕਦੇ ਵੀ ਲਿਆਂਦਾ ਜਾ ਸਕਦਾ ਹੈ। ਸੋ, ਇਸ ਨੂੰ ਮੁੱਦਾ ਨਾ ਬਣਾਇਆ ਜਾਵੇ।

**ਸੂਚਨਾ ਤੇ ਲੋਕ ਸੰਪਰਕ ਮੰਤਰੀ (ਸ਼੍ਰੀ ਅਮਨ ਅਰੋੜਾ)** : ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਅੱਜ ਮੈਨੂੰ ਇੱਕ ਅਹਿਮ ਇਸ਼ੂ ਤੇ ਬੋਲਣ ਲਈ ਸਮਾਂ ਦਿੱਤਾ ਹੈ ਅਤੇ ਇਹ ਸਮਾਂ ਉਸ ਸੈਸ਼ਨ ਵਿੱਚ ਦੇ ਰਹੇ ਹੋ ਜਿਹੜਾ ਕਿ ਸਰਕਾਰ ਬੜੀ ਜੱਦੋ ਜਹਿਦ ਨਾਲ ਚਲਾਉਣ ਵਿੱਚ ਕਾਮਯਾਬ ਹੋਈ ਹੈ। ਸਪੀਕਰ ਸਾਹਿਬ, ਮੇਰੇ ਤੋਂ ਪਹਿਲਾਂ, ਜਦੋਂ ਹਾਊਸ ਐਡਜਰਨ ਹੋਇਆ ਹੈ, ਉਦੋਂ ਸਾਡੇ ਬਹੁਤ ਹੀ ਸਤਿਕਾਰਯੋਗ ਲੀਡਰ ਆਫ ਦਿ ਆਪੋਜ਼ੀਸ਼ਨ, ਸਰਦਾਰ ਪ੍ਰਤਾਪ ਸਿੰਘ ਬਾਜਵਾ ਜੀ.....

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਰ, ਕੀ ਇਹ ਜ਼ੀਰੋ ਆਵਰ ਹੈ?

**ਮਾਨਯੋਗ ਸਪੀਕਰ** : ਨਹੀਂ ਜੀ, This is not Zero Hour.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲਣ ਲੱਗ ਪਏ ਜਿਸ ਕਾਰਨ ਸਦਨ ਵਿੱਚ ਬਹੁਤ ਸ਼ੋਰ ਸੀ।)

(ਇਸੇ ਸਮੇਂ ਟਰੇਜ਼ਰੀ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਵੀ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲਣ ਲੱਗ ਪਏ।)

**Mr. Speaker**: A Minister can make a statement at any time. This is according to the Rules. (Interruptions) ਲੀਡਰ ਆਫ ਦਿ ਆਪੋਜ਼ੀਸ਼ਨ, ਬਾਜਵਾ ਜੀ, ਮੈਂ ਤੁਹਾਡੇ ਤੋਂ ਤਵੱਕੋ ਕਰਦਾ ਹਾਂ ਕਿ ਤੁਹਾਨੂੰ ਪਤਾ ਹੈ ਕਿ ਲੋਕ ਸਭਾ ਵਿੱਚ ਰਾਤ ਨੂੰ ਅੱਠ ਵਜੇ ਵੀ ਜ਼ੀਰੋ ਆਵਰ ਆਉਂਦਾ ਰਿਹਾ ਹੈ। ਕਿਸੇ ਵੀ ਟਾਈਮ ਜ਼ੀਰੋ ਆਵਰ ਆ ਸਕਦਾ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਮੈਂ ਤੁਹਾਨੂੰ ਐਕਸਪਲੇਨ ਕਰ ਦਿੰਦਾ ਹਾਂ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਠੀਕ ਹੈ, ਆਪਾਂ ਬੈਠ ਜਾਵਾਂਗੇ। ਜਦੋਂ ਹਾਊਸ ਐਡਜਰਨ ਹੋਵੇਗਾ, ਮੈਂ ਬੇਨਤੀ ਕਰਦਾ ਹਾਂ ਕਿ ਉਸ ਤੋਂ ਬਾਅਦ ਤੁਸੀਂ ਮੇਰੇ ਕੋਲ ਆਉ, ਅਤੇ ਕਾਈਂਡਲੀ ਮੈਨੂੰ ਐਕਸਪਲੇਨ ਕਰੋ। (ਸ਼ੋਰ)

**ਸੂਚਨਾ ਤੇ ਲੋਕ ਸੰਪਰਕ ਮੰਤਰੀ** : ਸਪੀਕਰ ਸਾਹਿਬ, ਬਾਜਵਾ ਸਾਹਿਬ ਲੋਕ ਸਭਾ ਦੀ ਐਕਸਪਲੇਨੇਸ਼ਨ ਬਾਅਦ ਵਿੱਚ ਕਰ ਲੈਣ, ਇਹ ਪਹਿਲਾਂ ਵਿਧਾਨ ਸਭਾ ਦੀ ਐਕਸਪਲੇਨੇਸ਼ਨ ਤਾਂ ਸੁਣ ਲੈਣ। (ਸ਼ੋਰ)

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਜਿਹੜਾ ਪਾਰਲੀਮੈਂਟ ਦਾ ਕਾਇਦਾ ਕਾਨੂੰਨ ਹੈ, ਉਹ ਮੈਂ ਤੁਹਾਨੂੰ ਦੱਸ ਦਿੰਦਾ ਹਾਂ।

**ਮਾਨਯੋਗ ਸਪੀਕਰ** : ਠੀਕ ਹੈ ਜੀ, ਤੁਸੀਂ ਮੈਨੂੰ ਮੇਰੇ ਕੋਲ ਆ ਕੇ ਦੱਸ ਦਿਉ। ਲੇਕਿਨ ਇੱਥੇ ਅਸੀਂ ਕਾਇਦੇ ਕਾਨੂੰਨ ਦੀ ਕਲਾਸ ਨਹੀਂ ਲਗਾਉਣੀ। (ਵਿਘਨ) ਮੰਤਰੀ ਸਾਹਿਬ ਨੂੰ ਬੋਲ ਲੈਣ ਦਿਉ। (ਸ਼ੋਰ) ਤੁਸੀਂ ਮੰਤਰੀ ਸਾਹਿਬ ਨੂੰ ਬੋਲਣ ਦਿਉ। (ਵਿਘਨ) ਤੁਸੀਂ ਮੰਤਰੀ ਸਾਹਿਬ ਨੂੰ ਆਪਣੀ ਗੱਲ ਰੱਖਣ ਦਿਉ, ਫਿਰ ਅਸੀਂ ਡਿਸਾਈਡ ਕਰਾਂਗੇ। This is not Zero Hour, let him complete.

**ਸੂਚਨਾ ਤੇ ਲੋਕ ਸੰਪਰਕ ਮੰਤਰੀ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਬਾਜਵਾ ਸਾਹਿਬ ਅਤੇ ਬਾਕੀ ਸਾਰੇ ਮੈਂਬਰ ਸਾਹਿਬਾਨ ਮੇਰੇ ਸਤਿਕਾਰਯੋਗ ਹਨ। ਮੈਂ ਬੇਨਤੀ ਕਰਦਾ ਹਾਂ ਕਿ ਬਾਜਵਾ ਸਾਹਿਬ ਨੇ ਗੱਲ ਰੱਖੀ ਸੀ ਅਤੇ ਸਾਰੇ ਹਾਊਸ ਨੇ ਬੜੀ ਸ਼ਾਂਤੀ ਨਾਲ ਅਤੇ ਠਰ੍ਹੰਮੇ ਨਾਲ ਗੱਲ ਸੁਣੀ ਸੀ। ਐਟਲੀਸਟ ਸਾਡਾ ਵਿਊ ਪੁਆਇੰਟ ਵੀ ਸੁਣ ਲੈਣ। ਮੇਰੀ ਬੇਨਤੀ ਹੈ ਕਿ ਇਹ ਜਿਹੜਾ ਇਸ਼ੂ/ਵਿਵਾਦ ਖੜ੍ਹਾ ਹੋਇਆ ਹੈ, ਇਹ ਬੜਾ ਅਨਫਾਰਚੁਨੇਟ ਹੋਇਆ ਹੈ। ਮੇਰੀ ਸੁਰਤ ਵਿੱਚ ਇਹ ਪਹਿਲੀ ਵਾਰ ਹੋਇਆ ਹੈ।

**(ਇੱਕ ਆਵਾਜ਼** : ਕਿਹੜਾ ਵਿਵਾਦ?)

**ਸੂਚਨਾ ਤੇ ਲੋਕ ਸੰਪਰਕ ਮੰਤਰੀ** : ਜਿਹੜਾ ਕਿ ਤੁਸੀਂ ਕਾਨਫੀਡੈਂਸ ਮੋਸ਼ਨ ਨੂੰ ਆਪੋਜ਼ ਕਰਨ ਲਈ ਇੱਧਰੋਂ ਕੋਸ਼ਿਸ਼ ਕਰ ਰਹੇ ਸੀ। (ਵਿਘਨ) (ਸ਼ੋਰ)

> (ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਅਤੇ ਟਰੇਜ਼ਰੀ ਬੈਂਚਿਜ਼ ਦੇ ਵੀ ਬਹੁਤ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲਣ ਲੱਗੇ ਅਤੇ ਆਪਸ ਵਿੱਚ ਲਗਾਤਾਰ ਬਹਿਸ ਕਰ ਰਹੇ ਸਨ ਜਿਸ ਕਾਰਨ ਸਦਨ ਵਿੱਚ ਬਹੁਤ ਸ਼ੋਰ ਸੀ।)

**ਸੂਚਨਾ ਤੇ ਲੋਕ ਸੰਪਰਕ ਮੰਤਰੀ** : ਬਾਜਵਾ ਸਾਹਿਬ..... ਬਾਜਵਾ ਸਾਹਿਬ, ਮੇਰੀ ਬੇਨਤੀ ਸੁਣ ਲਉ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਚੇਅਰ ਨੂੰ ਐਡਰੈਸ ਕਰੋ। (ਸ਼ੋਰ) ਤੁਸੀਂ ਆਪਣੀ ਗੱਲ ਰੱਖੋ।

**ਸੂਚਨਾ ਤੇ ਲੋਕ ਸੰਪਰਕ ਮੰਤਰੀ** : ਸਪੀਕਰ ਸਾਹਿਬ, ਬਾਜਵਾ ਸਾਹਿਬ ਨੇ ਜਿਹੜੀ ਗੱਲ ਕੀਤੀ ਹੈ... (ਵਿਘਨ)

**ਮਾਨਯੋਗ ਸਪੀਕਰ** : ਬਾਜਵਾ ਸਾਹਿਬ, ਉਨ੍ਹਾਂ ਦੀ ਗੱਲ ਤਾਂ ਪੂਰੀ ਹੋ ਲੈਣ ਦਿਉ। (ਸ਼ੋਰ) ਮੰਤਰੀ ਜੀ ਦੀ ਗੱਲ ਤਾਂ ਪੂਰੀ ਹੋ ਲੈਣ ਦਿਉ।

**ਸੂਚਨਾ ਤੇ ਲੋਕ ਸੰਪਰਕ ਮੰਤਰੀ** : ਸਪੀਕਰ ਸਾਹਿਬ, ਬਾਜਵਾ ਸਾਹਿਬ ਨੇ ਜਿਹੜੀ ਗੱਲ ਕੀਤੀ ਹੈ। (ਸ਼ੋਰ) ਸਪੀਕਰ ਸਾਹਿਬ, ਇਹ ਮੇਰੀ ਬੇਨਤੀ ਸੁਣ ਲੈਣ। (ਵਿਘਨ)

**ਮਾਨਯੋਗ ਸਪੀਕਰ** : ਕਿਰਪਾ ਕਰਕੇ ਮੰਤਰੀ ਜੀ ਦੀ ਗੱਲ ਤਾਂ ਸੁਣ ਲਉ। (ਸ਼ੋਰ) ਇਹ ਸਦਨ ਗੱਲਾਂ ਸੁਣਨ ਵਾਸਤੇ ਹੀ ਹੈ। ਤੁਸੀਂ ਗੱਲ ਸੁਣ ਕੇ ਜਵਾਬ ਦੇ ਦਿਉ। (ਵਿਘਨ) ਉਨ੍ਹਾਂ ਦੀ ਗੱਲ ਸੁਣ ਕੇ ਪੁੱਛ ਲਿਉ ਪਰ ਗੱਲ ਤਾਂ ਕਰਨ ਦਿਉ।

**ਸੂਚਨਾ ਤੇ ਲੋਕ ਸੰਪਰਕ ਮੰਤਰੀ** : ਗੱਲ ਤਾਂ ਕਰ ਲੈਣ ਦਿਉ।

**ਮਾਨਯੋਗ ਸਪੀਕਰ** : ਬਾਜਵਾ ਸਾਹਿਬ, ਕੀ ਗੱਲ ਕਰਦੇ ਹੋ। ਤੁਸੀਂ ਭਾਵੇਂ ਦੋ ਜ਼ੀਰੋ ਆਵਰ ਲੈ ਲੈਣਾ। (ਵਿਘਨ) (ਸ਼ੋਰ) ਅਮਨ ਜੀ ਬੋਲੋ। Let him complete. ਗੱਲ ਤਾਂ ਕਰਨ ਦਿਉ।

**ਸੂਚਨਾ ਤੇ ਲੋਕ ਸੰਪਰਕ ਮੰਤਰੀ** : ਬਾਜਵਾ ਸਾਹਿਬ, ਜਦੋਂ ਤੁਸੀਂ ਬੋਲੇ, ਕੋਈ ਨਹੀਂ ਬੋਲਿਆ। ਤੁਹਾਡੇ ਕਾਰਨ ਹੀ ਸਦਨ ਐਡਜਰਨ ਕਰਨਾ ਪੈ ਗਿਆ ਹੈ। Let me complete. ਹਾਊਸ ਇਸ ਕਰਕੇ ਐਡਜਰਨ ਕਰਨਾ ਪੈ ਗਿਆ ਕਿਉਂਕਿ ਸਪੀਕਰ ਸਾਹਿਬ Motion of Confidence ਮੂਵ ਕਰਵਾ ਰਹੇ ਸਨ ਪਰੰਤੂ ਤੁਸੀਂ ਕਰਨ ਨਹੀਂ ਦਿੱਤਾ।

**ਮਾਨਯੋਗ ਸਪੀਕਰ** : ਬਾਜਵਾ ਸਾਹਿਬ, ਤੁਸੀਂ ਆਪਣੇ ਸਾਥੀਆਂ ਨੂੰ ਜ਼ਰਾ ਕੰਟਰੋਲ ਕਰੋ। ਉਨ੍ਹਾਂ ਦੀ ਗੱਲ ਤਾਂ ਪੂਰੀ ਹੋ ਲੈਣ ਦਿਉ।ਇਨ੍ਹਾਂ ਦੀ ਗੱਲ ਤਾਂ ਸੁਣ ਲਓ।

GK/Shubham 27-9--2022 12.35

**ਸੂਚਨਾ ਤੇ ਲੋਕ ਸੰਪਰਕ ਮੰਤਰੀ:** ਗੱਲ ਤਾਂ ਕਰ ਲੈਣ ਦਿਓ। (ਵਿਘਨ)(ਸ਼ੋਰ)

**Mr. Speaker:** Let him complete.

**ਸੂਚਨਾ ਤੇ ਲੋਕ ਸੰਪਰਕ ਮੰਤਰੀ:** ਬਾਜਵਾ ਸਾਹਿਬ, ਜਦੋਂ ਤੁਸੀਂ ਬੋਲੇ ਉਦੋਂ ਕੋਈ ਨਹੀਂ ਬੋਲਿਆ। ਹਾਊਸ ਨੂੰ ਐਡਜਰਨ ਕਿਉਂ ਕਰਨਾ ਪਿਆ? (ਵਿਘਨ)(ਸ਼ੋਰ) let me complete.

**ਮਾਨਯੋਗ ਸਪੀਕਰ:** ਗੱਲ ਤਾਂ ਕਰ ਲੈਣ ਦਿਓ। ਇਨ੍ਹਾਂ ਦੀ ਗੱਲ ਤਾਂ ਪੂਰੀ ਹੋ ਲੈਣ ਦਿਓ। (ਵਿਘਨ)(ਸ਼ੋਰ)

**Sardar Partap Singh Bajwa:** Sir, he is speaking on the Confidence Motion.

**Information & Public Relations Minister:** Sir, you took up the Confidence Motion. ਮੈਂ Confidence Motion ਤੇ ਨਹੀਂ ਬੋਲ ਰਿਹਾ।

**Mr. Speaker:** Let him clear the air. You want all over confusion in this House? Let him clear the air. He is standing to clear the air.

**ਸੂਚਨਾ ਤੇ ਲੋਕ ਸੰਪਰਕ ਮੰਤਰੀ:** ਸਰ, ਮੇਰੀ ਬੇਨਤੀ ਤਾਂ ਸੁਣ ਲਓ। ਗੱਲ ਸਿਰਫ ਏਨੀ ਹੈ ਕਿ ਤੁਹਾਨੂੰ ਹਾਊਸ ਕਿਉਂ ਐਡਜਰਨ ਕਰਨਾ ਪਿਆ? ਤੁਹਾਨੂੰ ਹਾਊਸ ਇਸ ਕਰਕੇ ਐਡਜਰਨ ਕਰਨਾ ਪਿਆ ਕਿਉਂਕਿ ਸਪੀਕਰ ਸਾਹਿਬ, Motion of Confidence ਮੂਵ ਕਰ ਰਹੇ ਸਨ। ਇਨ੍ਹਾਂ ਨੇ ਉਦੋਂ ਹੀ ਰੌਲਾ ਪਾ ਲਿਆ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) (ਵਿਘਨ)(ਸ਼ੋਰ) ਸਰ, ਉਸ ਤੋਂ ਪਹਿਲਾਂ 20 ਮਿੰਟ ਇਹ ਆਪਣੇ ਪ੍ਰਵਚਨ ਸੁਣਾ ਕੇ ਗਏ ਸਨ। ਹੁਣ ਇਹ ਸਾਡੀ ਸੁਣਨ ਲਈ ਤਿਆਰ ਨਹੀਂ ਹਨ। (ਵਿਘਨ)(ਸ਼ੋਰ) ਬਾਜਵਾ ਸਾਹਿਬ, ਸੁਣਨ ਦਾ ਮਾਦਾ ਰੱਖੋ। ਇਨ੍ਹਾਂ ਨੇ ਤਾਂ ਸਹੁੰ ਖਾਧੀ ਹੋਈ ਹੈ ਕਿ ਆਪਣੀ ਗੱਲ ਰੱਖ ਕੇ ਫਿਰ ਦੁਬਾਰਾ ਕਿਸੇ ਨੂੰ ਬੋਲਣ ਨਹੀਂ ਦੇਣਾ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਅਮਨ ਜੀ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ। ਬਾਜਵਾ ਜੀ, ਜਦੋਂ ਤੁਸੀਂ ਆਪਣੀ ਗੱਲ ਰੱਖ ਰਹੇ ਸਨ ਕਿਸੇ ਮੈਂਬਰ ਨੇ ਕੋਈ ਸ਼ੋਰ ਕੀਤਾ? ਕਿਸੇ ਨੇ ਰੌਲਾ ਨਹੀਂ ਪਾਇਆ। ਅੱਗੇ ਵੀ ਨਹੀਂ ਹੋਵੇਗਾ। ਹਾਊਸ ਨੂੰ ਚੱਲਣ ਦਿਓ। (ਵਿਘਨ)(ਸ਼ੋਰ)

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਇਹ ਹਾਊਸ ਵਿਧੀ ਵਿਧਾਨ ਨਾਲ ਚਲਦਾ ਹੈ। ਜਿਹੜਾ ਇਹ ਮਤਾ ਲੈ ਕੇ ਆਏ ਹਨ, ਇਹ ਗੈਰ ਕਾਨੂੰਨੀ ਹੈ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਅਸੀਂ ਇਸ ਤੇ ਵੀ ਡਿਸਕਸ ਕਰਾਂਗੇ। ਤੁਸੀਂ ਬੈਠੋ। (ਵਿਘਨ)(ਸ਼ੋਰ)

**ਸੂਚਨਾ ਤੇ ਲੋਕ ਸੰਪਰਕ ਮੰਤਰੀ:** ਬਾਜਵਾ ਸਾਹਿਬ, ਇਹ ਮਤਾ ਗੈਰ ਕਾਨੂੰਨੀ ਕਿਵੇਂ ਹੈ? (ਵਿਘਨ)(ਸ਼ੋਰ) ਸਪੀਕਰ ਸਾਹਿਬ, ਇਨ੍ਹਾਂ ਨੇ ਤਾਂ ਕੁਝ ਸੁਣਨਾ ਨਹੀਂ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਕੁਝ ਮੈਂਬਰ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਉੱਚੀ ਉੱਚੀ ਬੋਲ ਰਹੇ ਸਨ ਤੇ ਸਦਨ ਵਿੱਚ ਕਾਫੀ ਸ਼ੋਰ ਸੀ)

**ਮਾਨਯੋਗ ਸਪੀਕਰ:** ਜੋ ਕੁਝ ਵੀ ਚੇਅਰ ਦੀ ਆਗਿਆ ਤੋਂ ਬਿਨਾਂ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। (ਵਿਘਨ)(ਸ਼ੋਰ)

**ਸੂਚਨਾ ਤੇ ਲੋਕ ਸੰਪਰਕ ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਕਿ ਪੰਜ ਮਿੰਟ ਲਈ ਬੈਠ ਜਾਣ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਮੈਨੂੰ ਆਪਣੀ ਗੱਲ ਕਰ ਲੈਣ ਦਿਓ। ਫਿਰ ਇਹ ਆਪਣੀ ਗੱਲ ਕਰ ਲੈਣ।

**ਮਾਨਯੋਗ ਸਪੀਕਰ:** ਕਾਈਂਡਲੀ ਤੁਸੀਂ ਗੱਲ ਤਾਂ ਹੋ ਲੈਣ ਦਿਓ। ਅਮਨ ਜੀ, ਤੁਸੀਂ ਵੀ ਬੈਠੋ। ਬਾਜਵਾ ਜੀ, ਕਿਸੇ ਵੀ ਗੱਲ ਨੂੰ ਬਿਨਾਂ ਸੁਣੇ ਤੁਸੀਂ ਕਿਵੇਂ ਕਹਿ ਸਕਦੇ ਹੋ ਕਿ ਇਹ ਸੁਣਨ ਵਾਲੀ ਗੱਲ ਨਹੀਂ ਹੈ। ਤੁਹਾਨੂੰ ਦੁੱਗਣਾ ਟਾਈਮ ਦਿੱਤਾ ਜਾਵੇਗਾ ਪਰ ਇਸ ਦਾ ਮਤਲਬ ਇਹ ਨਹੀਂ ਕਿ ਹਾਊਸ ਦੀ ਕਾਰਵਾਈ ਨਹੀਂ ਚੱਲਣ ਦੇਣੀ। (ਵਿਘਨ)(ਸ਼ੋਰ)

**ਸੂਚਨਾ ਤੇ ਲੋਕ ਸੰਪਰਕ ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਨੇ ਤਾਂ ਸਹੁੰ ਖਾਧੀ ਹੋਈ ਹੈ ਕਿ ਕਿਸੇ ਦੀ ਗੱਲ ਨਹੀਂ ਸੁਣਨੀ। ਸਿਰਫ ਆਪਣਾ ਹੀ ਰੌਲਾ ਪਾਉਣਾ ਹੈ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਕੁਝ ਮੈਂਬਰ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਉੱਚੀ ਉੱਚੀ ਬੋਲ ਰਹੇ ਸਨ। ਸਦਨ ਵਿੱਚ ਕਾਫੀ ਸ਼ੋਰ ਸੀ)

**ਮਾਨਯੋਗ ਸਪੀਕਰ:** ਸਾਰੇ ਬੈਠੋ। ਸਰਦਾਰ ਅਮੋਲਕ ਸਿੰਘ ਜੀ, ਤੁਸੀਂ ਵੀ ਬੈਠੋ। (ਵਿਘਨ)(ਸ਼ੋਰ) ਤੁਸੀਂ ਤਾਂ ਲੀਡਰ ਆਫ ਦਿ ਹਾਊਸ ਨੂੰ ਵੀ ਨਹੀਂ ਬੋਲਣ ਦਿੰਦੇ। ਤੁਸੀਂ ਮੰਤਰੀ ਨੂੰ ਨਹੀਂ ਬੋਲਣ ਦਿੰਦੇ। ਬਾਜਵਾ ਸਾਹਿਬ, ਤੁਹਾਡਾ ਏਨਾ ਤਜਰਬਾ ਹੈ (ਵਿਘਨ)(ਸ਼ੋਰ)

**ਸੂਚਨਾ ਤੇ ਲੋਕ ਸੰਪਰਕ ਮੰਤਰੀ:** ਸਪੀਕਰ ਸਾਹਿਬ, ਇਹ ਤਾਂ ਸਹੁੰ ਖਾ ਕੇ ਆਏ ਹਨ ਕਿ ਕਿਸੇ ਨੂੰ ਗੱਲ ਹੀ ਨਹੀਂ ਕਰਨ ਦੇਣੀ। ਮੈਨੂੰ ਆਪਣੀ ਗੱਲ ਰੱਖ ਲੈਣ ਦਿਓ। ਬਾਜਵਾ ਸਾਹਿਬ ਨੇ ਗੱਲ ਕੀਤੀ ਕਿ ਸਰਕਾਰ ਨੇ ਲੋਕਤੰਤਰ ਦੀਆਂ ਧੱਜੀਆਂ ਉਡਾਈਆਂ ਹਨ। ਇਨ੍ਹਾਂ ਨੇ Constitutional post ਦੀਆਂ ਗਵਰਨਰ ਸਾਹਿਬ ਦੇ Office ਦੀਆਂ ਧੱਜੀਆਂ ਉਡਾਈਆਂ ਹਨ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ। ਮੇਰੇ ਕੋਲ ਇਹ ਚਿੱਠੀ ਹੈ (ਆਪਣੇ ਹੱਥ ਵਿੱਚ ਇੱਕ ਲੈਟਰ ਦਿਖਾਉਂਦੇ ਹੋਏ) ਜੋ ਗਵਰਨਰ ਸਾਹਿਬ ਨੇ ਸੰਵਿਧਾਨ ਦੇ ਤਹਿਤ ਹਾਊਸ ਕਨਵੀਨ ਕੀਤਾ ਸੀ ਜਿਸ ਨੂੰ ਕੈਬਨਿਟ ਨੇ ਮਨਜ਼ੂਰੀ ਦਿੱਤੀ ਸੀ।

**12.40 ਕ੍ਰ.ਕ/ਅ.ਗ 27.09.2022**

**ਮਾਨਯੋਗ ਸਪੀਕਰ:** ਇੱਕ ਮਿੰਟ ਅਮਨ ਜੀ। ਬਾਜਵਾ ਜੀ, ਹਾਊਸ ਨੂੰ ਚੰਗੀ ਤਰ੍ਹਾਂ ਚਲਾਉਣ ਦੀ ਜ਼ਿੰਮੇਵਾਰੀ ਮੇਰੇ ਕੋਲ ਹੈ। ਮੈਨੂੰ ਸਖਤੀ ਕਰਨ ਲਈ ਮਜਬੂਰ ਨਾ ਕਰੋ। ਪਲੀਜ਼, ਮੈਨੂੰ ਮਜਬੂਰ ਨਾ ਕਰੋ।

(**ਆਵਾਜ਼ਾਂ:** ਕਰ ਲਵੋ, ਸਖਤੀ।) (ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਇਹ ਬਿਲਕੁਲ ਗਲਤ ਗੱਲ ਹੈ। ਕਿਰਪਾ ਕਰਕੇ ਮੈਨੂੰ ਮਜਬੂਰ ਨਾ ਕਰੋ। ਉਨ੍ਹਾਂ ਦੀ ਗੱਲ ਤਾਂ ਆਉਣ ਦੇਵੋ। ਤੁਸੀਂ ਮਾਨਯੋਗ ਹੋ, ਤੁਸੀਂ ਸਤਿਕਾਰਯੋਗ ਹੋ।(ਵਿਘਨ, ਸ਼ੋਰ) ਤੁਹਾਡਾ ਅਧਿਕਾਰ ਰੌਲਾ ਪਾਉਣਾ ਨਹੀਂ ਹੈ। ਤੁਹਾਡਾ ਅਧਿਕਾਰ ਗੱਲ ਰੱਖਣਾ ਹੈ। ਆਪਣੀ ਗੱਲ ਰੱਖੋ। (ਵਿਘਨ, ਸ਼ੋਰ)

**ਸੂਚਨਾ ਤੇ ਲੋਕ ਸੰਪਰਕ ਮੰਤਰੀ:** ਸਪੀਕਰ ਸਾਹਿਬ, ਇਹ 75 ਸਾਲਾਂ ਵਿੱਚ ਪਹਿਲੀ ਵਾਰੀ ਹੋਇਆ ਹੈ ਕਿ ਕੈਬਨਿਟ ਨੇ ਸਰਕਾਰ ਦੀ ਮਨਜ਼ੂਰੀ ਤੋਂ ਬਾਅਦ ਬੁਲਾਇਆ ਗਿਆ ਸੈਸ਼ਨ ਮਾਨਯੋਗ ਗਵਰਨਰ ਸਾਹਿਬ ਨੇ ਤਿੰਨ ਬੰਦਿਆਂ ਬਾਜਵਾ ਸਾਹਿਬ, ਖਹਿਰਾ ਸਾਹਿਬ ਅਤੇ ਅਸ਼ਵਨੀ ਸ਼ਰਮਾ ਜੀ ਦੇ ਕਹਿਣ ਤੇ ਰੱਦ ਕਰ ਦਿੱਤਾ। ਜਦੋਂ ਇਹ ਸੈਸ਼ਨ ਬੁਲਾਇਆ ਸੀ ਤਾਂ ਉਦੋਂ ਸੰਵਿਧਾਨ ਦੀ ਧਾਰਾ (174) ਦਾ ਜ਼ਿਕਰ ਕੀਤਾ ਗਿਆ ਸੀ। ਜਦੋਂ ਸੈਸ਼ਨ ਰੱਦ ਕੀਤਾ ਗਿਆ ਤਾਂ ਉਦੋਂ ਸੰਵਿਧਾਨ ਦੀ ਕਿਸੇ ਵੀ ਧਾਰਾ ਦਾ ਜ਼ਿਕਰ ਨਹੀਂ ਕੀਤਾ ਗਿਆ ਸੀ। ਸਰ, ਨੰਬਰ ਇੱਕ ਮੈਂ ਤੁਹਾਨੂੰ ਪੁੱਛਣਾ ਚਾਹੁੰਦਾ ਹਾਂ ਕਿ ਮਾਨਯੋਗ ਗਵਰਨਰ ਕੋਲ ਬੁਲਾਏ ਗਏ ਸੈਸ਼ਨ ਨੂੰ ਰੱਦ ਕਰਨ ਦਾ ਕੋਈ right ਨਹੀਂ ਹੈ। ਦੂਜੇ ਨੰਬਰ ਤੇ ਜੇਕਰ ਸੈਸ਼ਨ ਰੱਦ ਕੀਤਾ ਵੀ ਜਾਂਦਾ ਹੈ ਤਾਂ on the advice of Cabinet, Council of Ministers ਕੀਤਾ ਜਾਵੇਗਾ ਜਾਂ ਆਪ ਹੀ unilaterally ਕਰ ਦਿੱਤਾ ਜਾਵੇਗਾ। ਇਹ ਕਹਿੰਦੇ ਹਨ ਕਿ ਸੀ.ਐਮ. ਸਾਹਿਬ ਤੇ ਸਰਕਾਰ ਸੰਵਿਧਾਨ ਦੀਆਂ ਧੱਜੀਆਂ ਉਡਾ ਰਹੇ ਹਨ। ਧੱਜੀਆਂ ਤਾਂ ਇਹ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਬੀ.ਜੇ.ਪੀ. ਦੀ ਬੀ ਟੀਮ ਬਣ ਕੇ ਉਡਾ ਰਹੇ ਹਨ। ਸਰ, ਮੈਨੂੰ ਇਹ ਸਮਝ ਨਹੀਂ ਆ ਰਹੀ ਕਿ ਜਿਨ੍ਹਾਂ ਨੇ ਆਪਰੇਸ਼ਨ lotus ਚਲਾਇਆ ਸੀ, ਉਹ ਤਾਂ ਚੁੱਪ ਕਰੀ ਬੈਠੇ ਹਨ। ਉਨ੍ਹਾਂ ਨੇ ਆਪਣੀ ਬੀ ਟੀਮ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਅੱਗੇ ਕਰ ਰੱਖੀ ਹੈ। ਉਹ ਮੂੰਹ ਵਿੱਚ ਕੱਪੜਾ ਤੁੰਨੀ ਬੈਠੇ ਹਨ, ਆਹ ਅੱਗੇ ਕਰ ਰੱਖੇ ਹਨ। (ਵਿਘਨ, ਸ਼ੋਰ) ਸੁਣ ਲਵੋ। ਸਪੀਕਰ ਸਾਹਿਬ, ਹੁਣ ਤੱਕ ਚਾਰ ਸਟੇਟਾਂ ਕਰਨਾਟਕ, ਗੋਆ, ਮੱਧ ਪ੍ਰਦੇਸ਼, ਆਂਧਰਾ ਪ੍ਰਦੇਸ਼ ਤਾਂ ਇਹ ਗੁਆ ਚੁੱਕੇ ਹਨ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਜ਼ੀਰੋ ਆਵਰ ਨਾ ਦੇਣ ਦੇ ਰੋਸ ਵਜੋਂ ਵੈੱਲ ਆਫ ਦਿ ਹਾਊਸ ਵਿੱਚ ਆ ਗਏ।)

**ਸੂਚਨਾ ਤੇ ਲੋਕ ਸੰਪਰਕ ਮੰਤਰੀ:** ਸਪੀਕਰ ਸਾਹਿਬ, ਹੁਣ ਤੱਕ ਇਨ੍ਹਾਂ ਦੇ 9 ਮੁੱਖ ਮੰਤਰੀ ਬੀ.ਜੇ.ਪੀ. ਦੇ ਵਿੱਚ ਸ਼ਾਮਿਲ ਹੋ ਚੁੱਕੇ ਹਨ। ਹੁਣ ਤੱਕ ਇਨ੍ਹਾਂ ਦੇ ਪੌਣੇ ਦੋ ਸੌ ਦੇ ਕਰੀਬ ਐਮ.ਐਲ.ਏ. ਵਿਕ ਚੁੱਕੇ ਹਨ। ਸਰ, ਜਿਸ ਦਿਨ ਪੰਜਾਬ ਦੇ ਵਿੱਚ ਆਪਰੇਸ਼ਨ lotus ਇਨ੍ਹਾਂ ਨੇ ਸ਼ੁਰੂ ਕੀਤਾ ਸੀ, ਉਸੇ ਦਿਨ ਗੋਆ ਵਿੱਚ ਕਾਂਗਰਸ ਦੇ 11 ਵਿੱਚੋਂ 8 ਐਮ.ਐਲ.ਏ. ਬੀ.ਜੇ.ਪੀ. ਵਾਲੇ ਪੱਟ ਕੇ ਲੈ ਗਏ ਸਨ। ਸਾਨੂੰ ਤਾਂ ਇਹ ਸੀ ਕਿ ਜਿਸ ਦਿਨ ਸੈਸ਼ਨ ਬੁਲਾਵਾਂਗੇ, ਇਹ ਸਾਡੀ ਗੱਲ ਕਰਨਗੇ ਕਿ ਸਾਡੇ ਨਾਲ ਵੀ ਬੀ.ਜੇ.ਪੀ. ਵਾਲੇ ਧੱਕਾ ਕਰ ਰਹੇ ਹਨ। ਸਾਡੀ ਪਾਰਟੀ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ) ਦੇ 11 ਵਿੱਚੋਂ 8 ਬੰਦੇ ਬੀ.ਜੇ.ਪੀ. ਵਾਲੇ ਪੱਟ ਕੇ ਲੈ ਗਏ ਹਨ। ਪਰ ਹੈਰਾਨੀ ਉਸ ਦਿਨ ਹੁੰਦੀ ਹੈ ਜਦੋਂ ਇਹ ਉਨ੍ਹਾਂ ਦੇ ਹੱਥ ਠੋਕੇ ਬਣ ਕੇ, ਉਨ੍ਹਾਂ ਦੀ ਬੀ ਟੀਮ ਬਣ ਕੇ ਸਾਡਾ ਵਿਰੋਧ ਕਰਦੇ ਹਨ। ਇਹ ਲੋਕਤੰਤਰ ਦਾ ਵਿਰੋਧ ਕਰਦੇ ਹਨ। ਇਹ ਪੰਜਾਬ ਦੇ ਲੋਕਾਂ ਨੇ ਆਮ ਆਦਮੀ ਪਾਰਟੀ ਨੂੰ ਅਤੇ ਸ਼੍ਰੀ ਅਰਵਿੰਦ ਕੇਜਰੀਵਾਲ ਜੀ ਨੂੰ, ਸ਼੍ਰੀ ਭਗਵੰਤ ਮਾਨ ਜੀ ਨੂੰ 92 ਸੀਟਾਂ ਦੇ ਨਾਲ brute majority ਦਿੱਤੀ ਹੈ। ਸਾਡੀ ਇਹ ਜ਼ਿੰਮੇਵਾਰੀ ਬਣਦੀ ਹੈ ਕਿ ਜਿਹੜਾ ਪੰਜਾਬ ਦੇ ਲੋਕਾਂ ਨੇ ਫਤਵਾ ਦਿੱਤਾ ਹੈ, ਉਸ ਨੂੰ ਇਹ ਰਲ ਮਿਲ ਕੇ ਢਾਹ ਨਾ ਲਾ ਜਾਣ। ਇਹ ਸਾਡੀ duty ਬਣਦੀ ਹੈ। ਇਸੇ ਕਰਕੇ ਸੀ.ਐਮ. ਸਾਹਿਬ ਨੇ ਕਿਹਾ ਸੀ ਕਿ ਅਸੀਂ Confidence Motion ਲੈ ਕੇ ਆਵਾਂਗੇ। (ਵਿਘਨ, ਸ਼ੋਰ) ਸਪੀਕਰ ਸਾਹਿਬ, ਅਗਲੀ ਗੱਲ ਮੈਂ ਇਨ੍ਹਾਂ ਤੋਂ ਅਤੇ ਇਨ੍ਹਾਂ ਦੇ ਜ਼ਰੀਏ ਪੰਜਾਬ ਦੇ ਲੋਕਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਤੋਂ ਦੋ ਸਾਲ ਪਹਿਲਾਂ ਜਦੋਂ ਮੱਧ ਪ੍ਰਦੇਸ਼ ਦੇ ਵਿੱਚ ਇਨ੍ਹਾਂ ਦੇ ਜਯੋਤੀਰਾਦਿਤਿਆ ਸਿੰਧੀਆ ਨੂੰ ਅਤੇ 24 ਐਮ.ਐਲ.ਏਜ਼ ਨੂੰ ਬੀ.ਜੇ.ਪੀ. ਵਾਲੇ ਪੱਟ ਕੇ ਲੈ ਗਏ ਸਨ, ਉਦੋਂ ਇਹ ਸੁੱਤੇ ਰਹੇ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ** **** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਨਾਲ ਰਿਕਾਰਡ ਨਹੀਂ ਕੀਤੇ ਗਏ ।)

**ਮਾਨਯੋਗ ਸਪੀਕਰ:** ਨਾਅਰੇ ਰਿਕਾਰਡ ਨਾ ਕੀਤੇ ਜਾਣ।

12.45/ਪ.ਸ਼/ਅ.ਗੌ.

** Not recorded as ordered by the Chair.

**ਸੂਚਨਾ ਤੇ ਲੋਕ ਸੰਪਰਕ ਮੰਤਰੀ**: ਸਪੀਕਰ ਸਾਹਿਬ, ਕੀ ਉਸ ਦਿਨ ਇਹ ਸੁੱਤੇ ਪਏ ਸਨ ਜਦੋਂ ਰਾਜਸਥਾਨ ਵਿੱਚ ਸਚਿਨ ਪਾਇਲਟ ਦੇ ਨਾਲ 19 ਐਮ.ਐਲ.ਏ. ਬਗਾਵਤ ਕਰਦੇ ਸਨ। ਉਥੇ ਇਕ ਹਫਤਾ ਡੈਮੋਕਰੇਸੀ ਦਾ ਜਲੂਸ ਨਿਕਲਿਆ ਸੀ।

**ਮਾਨਯੋਗ ਸਪੀਕਰ** : ਸੀ.ਐਮ. ਸਾਹਿਬ ਕੁਝ ਕਹਿਣਾ ਚਾਹੁੰਦੇ ਹਨ। ਹਾਂ ਜੀ, ਸੀ.ਐਮ. ਸਾਹਿਬ।

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ)** : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜੇ (ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ ਕਰਦੇ ਹੋਏ) ਸਾਨੂੰ ਕਾਨੂੰਨ ਸਮਝਾਉਣ ਵਾਲੇ ਹਨ, ਇਨ੍ਹਾਂ ਨੂੰ ਕਿਰਪਾ ਕਰਕੇ ਆਪ ਸਮਝ ਲੈਣਾ ਚਾਹੀਦਾ ਹੈ ਕਿ ਹਾਊਸ ਦੇ ਵਿੱਚ ਸਪੀਕਰ ਸਾਹਿਬ ਦੀ ਇਜਾਜ਼ਤ ਨਾਲ ਕੋਈ ਵੀ ਮਤਾ ਜਾਂ ਬਿਲ ਲਿਆਂਦਾ ਜਾ ਸਕਦਾ ਹੈ। ਇਨ੍ਹਾਂ ਦੇ ਕੋਲ ਬੋਲਣ ਲਈ ਕੁਝ ਨਹੀਂ ਹੈ। ਇਨ੍ਹਾਂ ਨੂੰ ਕਹੋ ਕਿ ਇਹ ਆਪਣਾ ਘਰ ਸੰਭਾਲ ਲੈਣ ਅਤੇ ਸਾਨੂੰ ਨਾ ਕੁਝ ਸਿਖਾਉਣ। ਇਹ ਕਿਹੜੇ ਹੱਕ ਦੀ ਗੱਲ ਕਰਦੇ ਹਨ ਕਿ ਸਾਡੇ ਹੱਕ ਇੱਥੇ ਰੱਖ। ਇਨ੍ਹਾਂ ਦੇ ਕੋਲੋਂ ਰਾਜਸਥਾਨ, ਮਹਾਰਾਸ਼ਟਰ ਅਤੇ ਗੋਆ ਦੇ ਵਿੱਚ ਆਪਣੇ ਹੱਕ ਨਹੀਂ ਸਾਂਭੇ ਜਾਂਦੇ। ਇੱਥੇ ਇਹ ਕਿਹੜੇ ਹੱਕਾਂ ਦੀ ਮੰਗ ਕਰਦੇ ਹਨ (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)। ਤੁਸੀਂ (ਵੈਲ ਆਫ ਦਿ ਹਾਊਸ ਵਿਚ ਖੜ੍ਹੇ ਕਾਂਗਰਸ ਪਾਰਟੀ ਦੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ) ਕੋਈ ਮਤਾ ਨਹੀਂ ਪੇਸ਼ ਕਰਨ ਦਿੰਦੇ ਅਤੇ ਨਾ ਹੀ ਡਿਬੇਟ ਹੋਣ ਦਿੰਦੇ ਹੋ। ਹੁਣੇ ਹੀ ਬਾਹਰ ਜਾ ਕੇ ਬੋਲਣਗੇ ਕਿ ਸੈਸ਼ਨ ਲੰਬਾ ਹੋਣਾ ਚਾਹੀਦਾ ਹੈ। ਅਸੀਂ ਸੈਸ਼ਨ ਲੰਬਾ ਕਰਨਾ ਚਾਹੁੰਦੇ ਹਾਂ। ਤੁਸੀਂ ਆ ਕੇ ਬੈਠੋ ਤਾਂ ਸਹੀ। ਅੱਖਾਂ ਦੇ ਵਿੱਚ ਅੱਖਾਂ ਪਾ ਕੇ ਗੱਲ ਕਰੋ। ਤੁਸੀਂ ਕਿਸੇ ਗੱਲ ਤੋਂ ਕਾਣੇ ਹੋ (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)। ਮੈਨੂੰ ਸਮਝ ਨਹੀਂ ਆਉਂਦੀ ਕਿ ਤੁਹਾਨੂੰ ਕੀ ਘਾਟਾ ਪੈਂਦਾ ਹੈ ਜੇ ਓਪਰੇਸ਼ਨ ਲੋਟਸ ਫੇਲ੍ਹ ਹੋ ਜਾਂਦਾ ਹੈ। ਬਾਜਵਾ ਸਾਹਿਬ, ਇਸ ਦਾ ਮਤਲਬ ਤੁਹਾਨੂੰ ਓਪਰੇਸ਼ਨ ਲੋਟਸ ਦੇ ਫੇਲ੍ਹ ਹੋ ਜਾਣ ਨਾਲ ਕੁਝ ਨੁਕਸਾਨ ਹੋ ਰਿਹਾ ਹੈ। ਤੁਹਾਡੀ ਇਨ੍ਹਾਂ ਦੇ ਨਾਲ ਕੋਈ ਆਟੀ ਗਾਟੀ ਹੋ ਗਈ ਹੈ। ਸਾਰੀ ਉਮਰ ਕਾਂਗਰਸ ਹੁਣ ਇਸ ਤਰ੍ਹਾਂ ਹੀ ਰਿਹਾ ਕਰੇਗੀ। ਹੁਣ ਤਾਂ ਇਹ ਸੱਤਾ ਵਿੱਚ ਆਉਂਦੇ ਨਹੀਂ। ਇਹ ਕੰਮ ਚੱਲਣ ਨਹੀਂ ਦਿੰਦੇ। ਇਹ ਵਿਧਾਨ ਸਭਾ ਦਾ ਸੈਸ਼ਨ ਖਰਾਬ ਕਰ ਰਹੇ ਹਨ। ਇਹ ਬੀ.ਜੇ.ਪੀ ਦੀ "ਬੀ" ਟੀਮ ਹੈ।

**ਮਾਨਯੋਗ ਸਪੀਕਰ**: ਬਾਜਵਾ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਲੀਡਰ ਆਫ ਦਿ ਹਾਊਸ ਬੋਲ ਰਹੇ ਹਨ, ਤੁਸੀਂ ਉਨ੍ਹਾਂ ਦੀ ਗੱਲ ਤਾਂ ਸੁਣ ਲਓ। ਮੈਨੂੰ ਮਜਬੂਰਨ ਸਖਤ ਐਕਸ਼ਨ ਲੈਣਾ ਪਵੇਗਾ(ਸ਼ੋਰ)।

## NAMING OF MEMBERS

**ਮਾਨਯੋਗ ਸਪੀਕਰ**: ਮੈਂ ਕਾਂਗਰਸ ਦੇ ਹਾਜ਼ਰ ਸਾਰੇ ਮੈਂਬਰ ਸਾਹਿਬਾਨ ਨੂੰ ਨੇਮ ਕਰਦਾ ਹਾਂ, ਨੇਮ ਕਰਦਾ ਹਾਂ, ਨੇਮ ਕਰਦਾ ਹਾਂ ਔਰ ਮਾਰਸ਼ਲ ਨੂੰ ਹੁਕਮ ਕਰਦਾ ਹਾਂ ਕਿ ਕਾਂਗਰਸ ਦੇ ਮੈਂਬਰ ਸਾਹਿਬਾਨ ਨੂੰ ਸਦਨ ਤੋਂ ਬਾਹਰ ਕੱਢ ਦਿੱਤਾ ਜਾਵੇ। ਕਾਂਗਰਸ ਦੇ ਮੈਂਬਰ ਸਾਹਿਬਾਨ ਨੂੰ ਸਦਨ ਤੋਂ ਬਾਹਰ ਕੱਢ ਦਿੱਤਾ ਜਾਵੇ।

ਸ਼੍ਰੀਮਾਨ ਜੀ, ਕਾਂਗਰਸ ਪਾਰਟੀ ਦੇ ਸਦਨ ਵਿੱਚ ਸਬੰਧਿਤ ਹਾਜ਼ਰ ਮੈਂਬਰਾਂ ਨੇ ਚੇਅਰ ਦੇ ਵਾਰ ਵਾਰ ਮਨਾ ਕਰਨ ਦੇ ਬਾਵਜੂਦ ਹਾਊਸ ਦੇ ਵੈੱਲ ਵਿੱਚ ਆਏ, ਨਾਅਰੇ ਲਗਾਏ, ਚੇਅਰ ਦੀ ਤੌਹੀਨ ਕੀਤੀ ਅਤੇ ਸਦਨ ਦੇ ਕੀਮਤੀ ਸਮੇਂ ਨੂੰ ਜ਼ਾਇਆ ਕੀਤਾ। ਇਸ ਤਰ੍ਹਾਂ ਇਨ੍ਹਾਂ ਨੇ ਜਾਣਬੁੱਝ ਕੇ ਸਦਨ ਦੀ ਕਾਰਵਾਈ ਵਿੱਚ ਵਿਘਨ ਪਾਇਆ। ਇਸ ਲਈ ਮੈਂ ਇਨ੍ਹਾਂ ਮੈਂਬਰਾਂ ਨੂੰ ਨੇਮ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਉਹ ਸਦਨ ਤੋਂ ਬਾਹਰ ਚਲੇ ਜਾਣ ਤਾਂ ਜੋ ਸਦਨ ਦੀ ਕਾਰਵਾਈ ਨੂੰ ਨਿਰਵਿਘਨ ਚਲਾਇਆ ਜਾ ਸਕੇ। ਮੈਂ ਇਨ੍ਹਾਂ ਮੈਂਬਰਾਂ ਨੂੰ ਨੇਮ ਕਰਦਾ ਹਾਂ, ਨੇਮ ਕਰਦਾ ਹਾਂ, ਨੇਮ ਕਰਦਾ ਹਾਂ ਅਤੇ ਮਾਰਸ਼ਲ ਨੂੰ ਹੁਕਮ ਦਿੰਦਾ ਹਾਂ ਕਿ ਇਨ੍ਹਾਂ ਮੈਂਬਰਾਂ ਨੂੰ ਸਦਨ ਤੋਂ ਬਾਹਰ ਲੈ ਕੇ ਜਾਣ। ਇਨ੍ਹਾਂ ਮੈਂਬਰਾਂ ਨੂੰ ਅੱਜ ਦੀ ਬੈਠਕ ਦੇ ਰਹਿੰਦੇ ਸਮੇਂ ਲਈ ਮੁਅੱਤਲ ਕੀਤਾ ਜਾਂਦਾ ਹੈ।

**ਮੁੱਖ ਮੰਤਰੀ**: ਮਾਨਯੋਗ ਸਪੀਕਰ ਸਾਹਿਬ, ਇੱਥੇ ਤੁਹਾਡੀ ਚੇਅਰ ਦੇ ਖਿਲਾਫ ਨਾਅਰੇ ਲੱਗ ਰਹੇ ਹਨ। ਇਹ ਸਾਨੂੰ ਕਾਨੂੰਨ ਪੜ੍ਹਾਉਣ ਵਾਲੇ, ਤੁਹਾਡੀ ਚੇਅਰ ਦੇ ਖਿਲਾਫ ** ਨਾਅਰੇ ਲਗਾ ਰਹੇ ਹਨ। ਇਸ ਤਰ੍ਹਾਂ ਦੀਆਂ ਗੱਲਾਂ ਕਿਹੜੇ ਸੰਵਿਧਾਨ ਵਿੱਚ ਲਿਖੀਆਂ ਹਨ, ਇਹ ਸਾਨੂੰ ਸਮਝਾ ਦੇਣ। ਇਹ ਤੁਹਾਡੀ ਚੇਅਰ ਦੀ ਗਰਿਮਾ ਨੂੰ ਨੀਚਾ ਦਿਖਾ ਰਹੇ ਹਨ। ਇਨ੍ਹਾ ਖਿਲਾਫ ਸਖਤ ਐਕਸ਼ਨ ਲੈਣਾ ਚਾਹੀਦਾ ਹੈ।

## SHORT ADJOURNMENT OF THE HOUSE

**ਮਾਨਯੋਗ ਸਪੀਕਰ**: ਹਾਊਸ 10 ਮਿੰਟ ਲਈ ਸਥੱਗਿਤ ਕੀਤਾ ਜਾਂਦਾ ਹੈ।

*12.49 ਵਜੇ ਬਾਅਦ ਦੁਪਹਿਰ) (*ਇਸ ਸਮੇਂ ਸਦਨ 12.59 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਹੋ ਗਿਆ।)

*12.59 ਵਜੇ (ਬਾਅਦ ਦੁਪਹਿਰ) (*ਇਸ ਸਮੇਂ ਸਦਨ ਮੁੜ ਇਕੱਤਰ ਹੋਇਆ।)

**1.00/ਜਸਪਾਲ/27.9.22/ਬਰਿੰਦਰਾ ਸਿੰਘ**

## SHORT ADJOURNMENT OF THE HOUSE AGAIN

**ਮਾਨਯੋਗ ਸਪੀਕਰ :** ਮਾਰਸ਼ਲਜ਼ ਨੂੰ ਹੁਕਮ ਹੈ ਕਿ ਹੁਕਮਾਂ ਦੀ ਪਾਲਣਾ ਕੀਤੀ ਜਾਵੇ। ਸਦਨ 15 ਮਿੰਟ ਲਈ ਹੋਰ ਸਥੱਗਿਤ ਕੀਤਾ ਜਾਂਦਾ ਹੈ।

*1.00 ਵਜੇ ਬਾਅਦ ਦੁਪਹਿਰ) (ਇਸ *ਸਮੇਂ ਸਦਨ 15 ਮਿੰਟ ਲਈ ਸਥਗਿਤ ਹੋ ਗਿਆ।)

ਬ.ਕ./ਰ.ਕ./27.9.22/1.15

*1.15 ਵਜੇ ਬਾਅਦ ਦੁਪਹਿਰ) (*ਇਸ ਸਮੇਂ ਸਦਨ ਮੁੜ ਇਕੱਤਰ ਹੋਇਆ।)

-----

## OBITUARY REFERENCES

**ਮਾਨਯੋਗ ਸਪੀਕਰ** : ਮੈਂ ਇਸ ਸਦਨ ਨੂੰ ਸੂਚਿਤ ਕਰਦਿਆਂ ਅਤਿਅੰਤ ਦੁਖੀ ਹਾਂ ਕਿ ਸਾਡੇ ਮਾਨਯੋਗ ਵਿਧਾਇਕ ਸਰਦਾਰ ਲਾਭ ਸਿੰਘ ਉਗੋਕੇ ਦੇ ਸਤਿਕਾਰਯੋਗ ਪਿਤਾ ਸਰਦਾਰ ਦਰਸ਼ਨ ਸਿੰਘ, ਅੱਜ ਸਾਨੂੰ ਸਾਰਿਆਂ ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਵਿਛੜੀ ਸ਼ਖਸੀਅਤ ਦੇ ਪਰਿਵਾਰ ਨੂੰ ਸ਼ੋਕ ਪ੍ਰਸਤਾਵ ਭੇਜ ਦਿੱਤਾ ਜਾਵੇ।

**(ਅਵਾਜ਼ਾਂ :** ਹਾਂ ਜੀ, ਹਾਂ ਜੀ।)

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ** : ਸਪੀਕਰ ਸਾਹਿਬ, ਸਰਦਾਰ ਪਾਲ ਸਿੰਘ ਪੁਰੇਵਾਲ, ਜਿਨ੍ਹਾਂ ਨੇ ਨਾਨਕਸ਼ਾਹੀ ਕੈਲੰਡਰ 40-50 ਸਾਲਾਂ ਦੀ ਮਿਹਨਤ ਨਾਲ ਤਿਆਰ ਕੀਤਾ ਸੀ, ਉਹ 3-4 ਦਿਨ ਪਹਿਲਾਂ ਸੁਰਗਵਾਸ ਹੋ ਗਏ ਹਨ, ਮੈਂ ਬੇਨਤੀ ਕਰਾਂਗਾ ਕਿ ਉਨਾਂ ਦਾ ਨਾਂ ਵੀ ਸ਼ੋਕ ਪ੍ਰਸਤਾਵ ਵਿੱਚ ਪਾ ਦਿੱਤਾ ਜਾਵੇ ਜੀ।

**ਮਾਨਯੋਗ ਸਪੀਕਰ** : ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸਰਦਾਰ ਪਾਲ ਸਿੰਘ ਪੁਰੇਵਾਲ ਦਾ ਨਾਮ ਵੀ ਸ਼ਰਧਾਂਜਲੀਆਂ ਦੀ ਸੂਚੀ ਵਿਚ ਸ਼ਾਮਲ ਕਰ ਲਿਆ ਜਾਵੇ ?

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ :** ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸ਼ੋਕ ਪ੍ਰਸਤਾਵ ਵਿਛੜੀਆਂ ਸ਼ਖਸੀਅਤਾਂ ਦੇ ਪਰਿਵਾਰਾਂ ਨੂੰ ਭੇਜ ਦਿੱਤੇ ਜਾਣ?

**(ਅਵਾਜ਼ਾਂ :** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਹੁਣ ਮੈਂ ਸਮੂਹ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਵਿਛੜੀਆਂ ਰੂਹਾਂ ਦੀ ਯਾਦ ਵਿੱਚ ਦੋ ਮਿੰਟ ਮੋਨ ਧਾਰਨ ਕਰਨ ਲਈ ਖੜ੍ਹੇ ਹੋਈਏ।

(ਇਸ ਸਮੇਂ ਸਦਨ ਨੇ ਵਿਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ ਖੜ੍ਹੇ ਹੋ ਕੇ ਦੋ ਮਿੰਟ ਲਈ ਮੋਨ ਧਾਰਨ ਕੀਤਾ।)

---

## MOTION OF CONFIDENCE

**ਮਾਨਯੋਗ ਸਪੀਕਰ** : ਹੁਣ ਮਾਨਯੋਗ ਮੁੱਖ ਮੰਤਰੀ ਜੀ ਪ੍ਰਸਤਾਵ ਪੇਸ਼ ਕਰਨਗੇ।

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਇਹ ਸਦਨ ਮੰਤਰੀ ਮੰਡਲ ਵਿੱਚ ਆਪਣਾ ਵਿਸ਼ਵਾਸ ਪ੍ਰਗਟ ਕਰਦਾ ਹੈ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਇਹ ਸਦਨ ਮੰਤਰੀ ਮੰਡਲ ਵਿੱਚ ਆਪਣਾ ਵਿਸ਼ਵਾਸ ਪ੍ਰਗਟ ਕਰਦਾ ਹੈ।

**ਵਿੱਤ ਮੰਤਰੀ (ਸਰਦਾਰ ਹਰਪਾਲ ਸਿੰਘ ਚੀਮਾ)** : ਸ਼੍ਰੀਮਾਨ ਜੀ, ਜੋ ਪ੍ਰਸਤਾਵ ਸਾਡੇ ਮਾਨਯੋਗ ਸੀ.ਐਮ. ਸਾਹਿਬ ਨੇ ਪੇਸ਼ ਕੀਤਾ ਹੈ, ਮੈਂ ਇਸ ਦੀ ਤਾਈਦ ਕਰਦਾ ਹਾਂ ਕਿ ਇਹ ਪ੍ਰਸਤਾਵ ਪਾਸ ਕੀਤਾ ਜਾਵੇ।

**ਸੂਚਨਾ ਤੇ ਲੋਕ ਸੰਪਰਕ ਮੰਤਰੀ (ਸ਼੍ਰੀ ਅਮਨ ਅਰੋੜਾ)**: ਸਰ, ਜੋ ਮਾਨਯੋਗ ਮੁੱਖ ਮੰਤਰੀ, ਸ਼੍ਰੀ ਭਗਵੰਤ ਮਾਨ ਜੀ ਨੇ ਪ੍ਰਸਤਾਵ ਪੇਸ਼ ਕੀਤਾ ਹੈ ਅਤੇ ਵਿੱਤ ਮੰਤਰੀ, ਸਰਦਾਰ ਹਰਪਾਲ ਸਿੰਘ ਚੀਮਾ ਜੀ ਨੇ ਤਾਈਦ ਕੀਤਾ ਹੈ, ਮੈਂ ਇਸ ਨੂੰ ਸੈਕਿੰਡ ਕਰਦਾ ਹਾਂ।

**ਮਾਨਯੋਗ ਸਪੀਕਰ** : ਬਹਿਸ। ਮੁੱਖ ਮੰਤਰੀ ਜੀ, ਤੁਸੀਂ ਕੁਝ ਕਹਿਣਾ ਹੈ?

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ)** : ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਬਹੁਤ ਬਹੁਤ ਸ਼ੁਕਰੀਆ। ਤੁਸੀਂ ਲੋਕਾਂ ਦੇ ਇਸ ਪਵਿੱਤਰ ਸਥਲ, ਪਵਿੱਤਰ ਸਥਾਨ ਵਿਧਾਨ ਸਭਾ ਵਿੱਚ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਇਨ੍ਹਾਂ ਕੁਰਸੀਆਂ ਤੇ, ਇਨ੍ਹਾਂ ਚੇਅਰਾਂ ਤੇ ਬਹੁਤ ਵੱਡੇ ਵੱਡੇ ਲੀਡਰ ਸਾਹਿਬਾਨ, ਬਹੁਤ ਵੱਡੇ ਵੱਡੇ ਡਿਸੀਜ਼ਨ-ਮੇਕਰਜ਼ ਅਤੇ ਬਹੁਤ ਵੱਡੇ ਵੱਡੇ ਹੈਲਦੀ ਕ੍ਰਿਟਿਸਿਜ਼ਮ ਹੋਏ ਹਨ।

kk BS 27.9.2022 1.20

ਬਹੁਤ ਵੱਡੀਆਂ-ਵੱਡੀਆਂ ਡਿਬੇਟਸ ਤੇ ਬਹਿਸਾਂ ਇੱਥੇ ਹੋਈਆਂ ਹਨ। ਕੁਝ ਤਾਂ ਸਾਡੀ ਸੁਰਤ ਸੰਭਾਲਣ ਤੋਂ ਪਹਿਲਾਂ ਹੋਈਆਂ ਹਨ ਪਰ ਕਿਉਂਕਿ ਸਾਰਾ ਕੁਝ ਰਿਕਾਰਡ 'ਤੇ ਜਾਂਦਾ ਹੈ, ਇਸ ਕਰਕੇ ਸਾਡੀਆਂ ਆਉਣ

ਵਾਲੀਆਂ ਪੀੜ੍ਹੀਆਂ ਨੂੰ ਵੀ ਉਨ੍ਹਾਂ ਨੂੰ ਪੜ੍ਹਨ ਦਾ ਮੌਕਾ ਮਿਲਦਾ ਹੈ । ਅੱਜ ਕੱਲ੍ਹ ਸੰਚਾਰ ਦੇ ਸਾਧਨ ਵਧ ਗਏ ਹਨ, ਹੁਣ ਇਸ ਸਦਨ ਦੀ ਕਾਰਵਾਈ ਨੂੰ ਸੁਣਨ ਅਤੇ ਵੇਖਣ ਦਾ ਮੌਕਾ ਵੀ ਲੋਕਾਂ ਨੂੰ ਮਿਲਦਾ ਹੈ। ਲੋਕਤੰਤਰ ਦਾ ਮਤਲਬ ਹੈ, ਲੋਕਾਂ ਦੁਆਰਾ ਬਣਾਇਆ ਹੋਇਆ ਤੰਤਰ। ਲੋਕਤੰਤਰ ਕਦੇ ਵੀ ਇੱਕਪਾਸੜ ਨਹੀਂ ਹੋ ਸਕਦਾ। ਰਾਸ਼ਟਰਪਤੀ ਭਵਨ ਦੇ ਵਿੱਚ ਬਹੁਤ ਸੋਹਣਾ ਇੱਕ ਗਾਰਡਨ ਹੈ ਜਿਸ ਨੂੰ 'ਮੁਗਲ ਗਾਰਡਨ' ਕਹਿੰਦੇ ਹਨ। ਸਪੀਕਰ ਸਾਹਿਬ, ਉਸ ਗਾਡਰਨ ਨੂੰ ਲੋਕ ਇਸ ਕਰਕੇ ਦੇਖਣ ਜਾਂਦੇ ਹਨ ਕਿਉਂਕਿ ਉਥੇ ਹਰ ਰੰਗ ਦੇ ਫੁੱਲ ਹਨ। ਹਰੇਕ ਫੁੱਲ ਦਾ ਰੰਗ ਵੱਖਰਾ ਹੈ, ਕਿਸੇ ਫੁੱਲ ਦਾ ਹੋਰ ਰੰਗ ਹੈ, ਕਿਸੇ ਹੋਰ ਫੁੱਲ ਦਾ ਕੋਈ ਹੋਰ ਰੰਗ ਹੈ। ਕਿਸੇ ਫੁੱਲ ਦੇ ਉਗਣ ਦਾ ਅੰਦਾਜ਼ ਹੋਰ ਹੈ, ਕਿਸੇ ਫੁੱਲ ਦੇ ਉਗਣ ਦਾ ਅਤੇ ਦਿੱਸਣ ਦਾ ਅੰਦਾਜ਼, ਕਿਸੇ ਫੁੱਲ ਦੇ ਲਹਿਰਾਉਣ ਦਾ ਅੰਦਾਜ਼, ਕਿਸੇ ਫੁੱਲ ਦੇ ਖਿੜ੍ਹਨ ਦਾ ਅੰਦਾਜ਼ ਕੋਈ ਹੋਰ ਹੈ। ਸਪੀਕਰ ਸਾਹਿਬ, ਜੇ ਗੁਲਦਸਤੇ ਦੇ ਵਿੱਚ ਇੱਕੋ ਜਿਹੇ ਹੀ ਫੁੱਲ ਹੋਣ ਤਾਂ ਫਿਰ ਆਪਾਂ ਉਨ੍ਹਾਂ ਨੂੰ ਜ਼ਿਆਦਾ ਦੇਰ ਤੱਕ ਦੇਖ ਨਹੀਂ ਸਕਦੇ। ਮੇਰਾ ਮਤਲਬ ਇਹ ਹੈ ਕਿ ਲੋਕਤੰਤਰ ਦਾ ਮਜ਼ਾ ਵਿਪਕਸ਼ ਨਾਲ ਆਉਂਦਾ ਹੈ, ਵਿਰੋਧੀ ਧਿਰਾਂ ਨਾਲ ਆਉਂਦਾ ਹੈ। ਮੈਂ ਖੁਦ 8 ਸਾਲ ਲੋਕ ਸਭਾ ਦੇ ਵਿੱਚ ਵਿਰੋਧੀ ਧਿਰਾਂ ਦੇ ਬੈਂਚਾਂ ਤੇ ਬਹਿੰਦਾ ਰਿਹਾ ਹਾਂ, ਮੇਰੇ ਵੱਲੋਂ ਇਤਰਾਜ਼ ਵੀ ਹੁੰਦੇ ਰਹੇ ਹਨ, ਹੈਲਥੀ ਕ੍ਰਿਟੀਸਿਜ਼ਮ ਹੁੰਦਾ ਰਿਹਾ ਹੈ, ਸਰਕਾਰਾਂ ਨੇ ਕੋਈ ਚੰਗੇ ਫੈਸਲੇ ਲਏ ਤਾਂ ਮੈਂ ਮੇਜ਼ ਵੀ ਥਪਥਪਾਉਂਦਾ ਰਿਹਾ ਹਾਂ। ਮੈਂ ਪਾਰਲੀਮੈਂਟ ਦੇ ਵਿੱਚ ਵੀ ਬੋਲਿਆ ਸੀ ਕਿ we are not critic by habit , ਅਸੀਂ ਆਦਤਨ ਨਿੰਦਕ ਨਹੀਂ ਹਾਂ। ਅਸੀਂ ਤਾਰੀਫ ਵੀ ਕਰਦੇ ਹਾਂ ਪਰ ਜੇ ਕੋਈ ਤਾਰੀਫ ਕਰਨ ਵਾਲਾ ਕੰਮ ਕੀਤਾ ਗਿਆ ਹੋਵੇ। ਪਰ ਅੱਜਕਲ੍ਹ, ਜੋ ਮੈਂ ਅੱਜ ਦੇਖਿਆ ਵਿਧਾਨ ਸਭਾ ਦੇ ਵਿੱਚ, ਇਹ ਰਿਵਾਜ਼ ਬਣ ਗਿਆ ਕਿ ਅਸੀਂ ਵਿਧਾਨ ਸਭਾ ਚੱਲਣ ਨਹੀਂ ਦਿੱਤੀ। ਸਾਡੇ ਮਾਨਯੋਗ ਵਿਰੋਧੀ ਧਿਰ ਦੇ ਲੀਡਰ ਸਾਹਿਬਾਨ ਇਸ ਨੂੰ ਮਾਣ ਵਾਲੀ ਗੱਲ ਸਮਝਣ ਲੱਗ ਗਏ ਹਨ ਕਿ ਅਸੀਂ ਅੱਜ ਇੰਨੇ ਨਾਅਰੇ ਲਗਾਏ ਹਨ, ਅਸੀਂ ਅੱਜ ਚੇਅਰ ਦੇ ਖਿਲਾਫ ਵੀ ਨਾਅਰੇ ਲਗਾਏ । ਇਸ ਦੇ ਨਾਲ ਜਿਹੜਾ ਲੋਕਤੰਤਰ ਹੈ, ਉਸ ਦੀ ਆਤਮਾ ਤੜਫਦੀ ਹੈ ਜੀ। ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਕਸਟੋਡੀਅਨ ਹੋ, ਤੁਸੀਂ ਇਕੱਲੇ ਸਾਡੇ 91 ਦੇ ਨਹੀਂ ਸਗੋਂ ਤੁਸੀਂ ਸਾਰੇ 117 ਮੈਂਬਰ ਸਾਹਿਬਾਨਾਂ ਦੇ ਕਸਟੋਡੀਅਨ ਹੋ। ਤੁਸੀਂ ਹਰ ਇੱਕ ਨੂੰ ਬੋਲਣ ਲਈ ਮੌਕਾ ਦਿੰਦੇ ਹੋ। ਮੇਰੀ ਸੋਚ ਹੈ ਕਿ ਹਰ ਇੱਕ ਨੂੰ ਬੋਲਣ ਲਈ ਮੌਕਾ ਮਿਲਣਾ ਵੀ ਚਾਹੀਦਾ ਹੈ। ਜੇਕਰ ਇੱਕੋ ਕਿਸਮ ਦੇ ਫੈਸਲੇ ਹੋਣ, ਇੱਕੋ ਕਿਸਮ ਦੀ ਸਹਿਮਤੀ ਹੋਵੇ, ਇੱਕੋ ਕਿਸਮ ਦੇ ਵਿਚਾਰ ਹੋਣ ਤਾਂ ਉਹ ਡਿਕਟੇਟਰਸ਼ਿਪ ਹੋ ਜਾਂਦੀ ਹੈ। ਅਸੀਂ ਚਾਹੁੰਦੇ ਹਾਂ ਕਿ ਇੱਥੇ ਅਲੱਗ-ਅਲੱਗ ਕਿਸਮ ਦੇ ਵਿਚਾਰ ਆਉਣ, ਅਲੱਗ-ਅਲੱਗ ਕਿਸਮ ਦੇ ਮੁੱਦਿਆਂ 'ਤੇ ਬਹਿਸ ਹੋਵੇ। ਸਪੀਕਰ ਸਾਹਿਬ, ਮੇਰਾ ਸੋਚਣ ਦਾ ਐਂਗਲ ਕੋਈ ਹੋਰ ਹੋ ਸਕਦਾ ਹੈ। ਮੇਰੇ ਆਪਣੇ ਕੈਬਨਿਟ ਮੰਤਰੀਆਂ ਅਤੇ ਐਮ.ਐਲ.ਏਜ਼ ਸਾਹਿਬਾਨ ਦਾ ਸੋਚਣ ਦਾ ਤਰੀਕਾ ਕੋਈ ਹੋਰ ਹੋ ਸਕਦਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ

ਦੇਸ਼ ਵਿੱਚ ਮਹਾਤਮਾ ਬੁੱਧ ਦੇ ਵੇਲੇ ਤੋਂ ਬਿਠਾ ਕੇ ਚਰਚਾ ਹੋਣ ਲੱਗੀ ਸੀ। ਸਾਡੇ ਕੋਲ ਉਸ ਵੇਲੇ ਦਾ ਲੋਕਤੰਤਰ ਹੈ। ਪਾਰਲੀਮੈਂਟ ਦੇ ਵਿੱਚ ਇੱਕ ਮਿਊਜ਼ੀਅਮ ਬਣਿਆ ਹੋਇਆ ਹੈ। ਮਾਨਯੋਗ ਸੋਮਨਾਥ ਚੈਟਰਜੀ ਜਿਸ ਵੇਲੇ ਲੋਕ ਸਭਾ ਦੇ ਸਪੀਕਰ ਸੀ, ਉਹ ਉਨ੍ਹਾਂ ਨੇ ਬਣਵਾਇਆ ਸੀ। ਉਥੇ ਜਾ ਕੇ ਪਤਾ ਲਗਦਾ ਹੈ ਕਿ ਲੋਕਤੰਤਰ ਕਦੋਂ ਤੋਂ ਸ਼ੁਰੂ ਹੋ ਗਿਆ ਸੀ, ਜਦੋਂ ਬੁੱਧ ਕੌਂਸਲ ਬਹਿੰਦੀ ਸੀ। ਸਾਡੇ ਗੁਰੂ ਸਾਹਿਬਾਨਾਂ ਨੇ ਸਾਨੂੰ ਧਾਰਮਿਕ ਵਿਚਾਰਾਂ ਕਰ ਕਰ ਕੇ ਸਾਰਿਆਂ ਦੇ ਵਿਚਾਰ ਸੁਣ-ਸੁਣ ਕੇ ਉਸ ਤੋਂ ਬਾਅਦ ਫੈਸਲੇ ਲਏ ਹਨ ਅਤੇ ਅੱਜ ਇੱਥੇ ਸੁਣਨ ਨੂੰ ਮਿਲ ਰਿਹਾ ਸੀ ਕਿ ਸਾਨੂੰ ਸੁਣ ਲਵੋ, ਬਾਕੀ ਹੋਰ ਕਿਸੇ ਨੂੰ ਨਾ ਸੁਣੋ।

27.09.2022/01.25/ਹਰਪ੍ਰੀਤ ਸਿੰਘ/ਮੋਨਿਕਾ ਸ਼ਰਮਾ

ਅਸੀਂ ਸਹੀ ਹਾਂ ਬਾਕੀ ਸਾਰੇ ਗਲਤ ਹਨ। ਅਸੀਂ ਜੋ ਬੋਲ ਦਿੱਤਾ, ਉਹੀ ਠੀਕ ਹੈ, ਬਾਕੀ ਨਹੀਂ ਠੀਕ।ਸਪੀਕਰ ਸਾਹਿਬ, ਇਸ ਤਰ੍ਹਾਂ ਲੋਕਤੰਤਰ ਨਹੀਂ ਚੱਲ ਸਕਦਾ। ਮੈਨੂੰ ਬੜੀ ਖੁਸ਼ੀ ਹੁੰਦੀ ਜੇਕਰ ਮੈਂ ਅੱਜ ਉਨ੍ਹਾਂ ਦੀਆਂ ਅੱਖਾਂ ’ਚ ਅੱਖਾਂ ਪਾ ਕੇ ਗੱਲ ਕਰਦਾ ਪਰ ਕੋਈ ਗੱਲ ਨਹੀਂ ਕਈ ਵਾਰੀ ਇਹੋ ਜਿਹੇ ਕੰਮ ਆਪਣੀ ਬੀਤੇ ਹੋਏ ਕਾਲ ਵਿਚ ਕੀਤੇ ਹੁੰਦੇ ਹਨ ਕਿ ਬੰਦਾ ਅੱਖਾਂ ’ਚ ਅੱਖਾਂ ਪਾਉਣ ਜੋਗਾ ਰਹਿੰਦਾ ਨਹੀਂ। (ਥੰਪਿੰਗ) ਮੈਂ ਪਹਿਲੀ ਵਾਰ ਵਿਧਾਨ ਸਭਾ ਵਿਚ ਆਇਆ ਹਾਂ। ਵਿਸ਼ਵਾਸ ਦਾ ਮੱਤ ਕੀ ਹੁੰਦਾ ਹੈ? ਇਸ ਦਾ ਮਤਲਬ ਲੋਕਾਂ ਨੇ ਸਾਡੇ ਤੇ ਵਿਸ਼ਵਾਸ ਕੀਤਾ ਹੈ ਅਤੇ ਉਸ ਨੂੰ ਅਸੀਂ ਕਾਨੂੰਨੀ ਤੌਰ ਤੇ ਵੀ ਦੱਸਣਾ ਚਾਹੁੰਦੇ ਹਾਂ ਕਿ ਲੋਕਾਂ ਦਾ ਵਿਸ਼ਵਾਸ ਸਾਡੇ ਨਾਲ ਹੈ। ਇਹ ਸਾਨੂੰ ਦੱਸਣ ਕਿਉਂ ਨਹੀਂ ਦਿੰਦੇ। ਇਹ ਇੱਥੇ ਕਹਿੰਦੇ ਹਨ ਕਿ ਨਾ ਜੀ ਨਾ, ਵਿਧਾਨ ਸਭਾ ਨਹੀਂ ਚੱਲਣੀ ਚਾਹੀਦੀ। ਇਨ੍ਹਾਂ ਨੇ ਬਾਹਰ ਜਾ ਕੇ ਕਹਿਣਾ ਹੈ ਕਿ ਸਦਨ ਦਾ ਸੈਸ਼ਨ ਬਹੁਤ ਛੋਟਾ ਹੁੰਦਾ ਜਾਂਦਾ ਹੈ, ਇਸ ਨੂੰ ਵਧਾਓ। ਸਪੀਕਰ ਸਾਹਿਬ, ਤੁਸੀਂ ਸੈਸ਼ਨ ਨੂੰ ਤਿੰਨ ਅਕਤੂਬਰ ਤੱਕ ਵਧਾ ਦਿੱਤਾ ਹੈ ਹਾਲਾਂ ਕਿ ਆਪਾਂ ਪਰਮਿਸ਼ਨ 27 ਸਤੰਬਰ ਦੇ ਸੈਸ਼ਨ ਦੀ ਹੀ ਲਈ ਸੀ। ਸਪੀਕਰ ਸਾਹਿਬ, ਤੁਹਾਡੇ ਕੋਲ ਸੈਸ਼ਨ ਵਧਾਉਣ ਦਾ ਅਧਿਕਾਰ ਹੈ ਪਰ ਉਹ ਤਾਂ ਸੈਸ਼ਨ ਨੂੰ ਇਕ ਦਿਨ ਵੀ ਨਹੀਂ ਚੱਲਣ ਦਿੰਦੇ, ਇਕ ਘੰਟਾ ਵੀ ਨਹੀਂ ਚੱਲਣ ਦਿੰਦੇ। ਉਹ ਆਪ ਬੋਲ ਕੇ ਚਲੇ ਗਏ ਹਨ। ਹੁਣ ਮੀਡੀਆ ਦੇ ਮਾਈਕਾਂ ਮੂਹਰੇ ਖੜ੍ਹੇ ਹੋ ਕੇ ਕਹਿੰਦੇ ਹੋਣੇ ਕਿ ਇਹ ਕਾਨੂੰਨ ਅਨੁਸਾਰ ਨਹੀਂ ਹੋਇਆ।ਸਪੀਕਰ ਸਾਹਿਬ, ਇਹ ਵਿਸ਼ਵਾਸ ਦਾ ਮੱਤ ਤਾਂ ਆਇਆ ਹੈ ਕਿਉਂਕਿ ਸਾਨੂੰ ਲੋਕਾਂ ਤੇ ਵਿਸ਼ਵਾਸ ਹੈ ਅਤੇ ਪੌਣੇ ਤਿੰਨ ਕਰੋੜ ਪੰਜਾਬੀਆਂ ਨੂੰ ਸਾਡੇ ਤੇ ਵਿਸ਼ਵਾਸ ਹੈ (ਥੰਪਿੰਗ)। ਹਾਰਾਂ ਜਿੱਤਾਂ ਚੱਲਦੀਆਂ ਰਹਿੰਦੀਆਂ ਹਨ ਪਰ ਕਾਂਗਰਸੀਆਂ ਨੂੰ ਹਾਰ ਬਰਦਾਸ਼ਤ ਹੀ ਨਹੀਂ ਹੈ।ਸਾਨੂੰ ਇਹ ਲਗਦਾ ਸੀ ਕਿ ਜਦੋਂ ਅਸੀਂ ਵਿਸ਼ਵਾਸ ਮੱਤ ਲੈ ਕੇ ਆਵਾਂਗੇ ਕਿ ਇਹ ਲੋਕਤੰਤਰ ਨਾਲ ਛੇੜਛਾੜ ਕਰ ਰਹੇ ਹਨ, ਸਾਡੇ ਐਮ.ਐਲ.ਏਜ਼ ਨੂੰ ਲਾਲਚ ਦੇ ਰਹੇ ਹਨ। ਲੋਕਾਂ ਦੇ ਵਿਸ਼ਵਾਸ ਨੂੰ ਖਰੀਦਣ ਦੀ ਕੋਸ਼ਿਸ਼ ਕਰ ਰਹੇ ਹਨ।

ਲੋਕਾਂ ਦੇ ਨਾਲ ਵਿਸ਼ਵਾਸਘਾਤ ਕਰਵਾਉਣ ਦੀ ਕੋਸ਼ਿਸ਼ ਕਰ ਰਹੇ ਹਨ। ਸਾਨੂੰ ਲਗਦਾ ਸੀ ਕਿ ਕਾਂਗਰਸ ਵਾਲੇ ਸਾਡੇ ਸਾਥ ਦੇਣਗੇ ਕਿਉਂਕਿ ਇਨ੍ਹਾਂ ਨਾਲ ਵੀ ਇਹ ਹੋ ਚੁੱਕਾ ਹੈ। ਜਿਹੜੇ ਰੋਗ ਨਾਲ ਬੱਕਰੀ ਮਰ ਗਈ, ਉਹੀ ਰੋਗ ਪਠੋਰੇ ਨੂੰ। ਇਨ੍ਹਾਂ ਦੀਆਂ ਦੀ ਵੀ ਦੋ ਤਿੰਨ ਸਰਕਾਰਾਂ ਟੁੱਟ ਚੁੱਕੀਆਂ ਹਨ, ਇਨ੍ਹਾਂ ਦੇ ਐਮ.ਐਲ.ਏ. ਵੀ ਖਰੀਦੇ ਜਾ ਰਹੇ ਹਨ। ਸਾਨੂੰ ਲਗਦਾ ਸੀ ਕਿ ਇਹ ਸਾਡਾ ਸਾਥ ਦੇਣਗੇ ਪਰ ਇਹ ਬਿਲਕੁਲ ਉਲਟਾ ਨਿਕਲੇ। ਹੈਰਾਨੀਜਨਕ ਤਰੀਕੇ ਨਾਲ ਇਹ ਕਹਿੰਦੇ ਕਿ ਨਾ ਨਾ ਨਾ ਸੈਸ਼ਨ ਨਹੀਂ ਚੱਲਣਾ ਚਾਹੀਦਾ, ਸਾਰਾ ਕੁੱਝ ਬਿਲਕੁਲ ਠੀਕ ਹੈ। ਇਥੋਂ ਕੀ ਸਿੱਧ ਹੁੰਦਾ ਹੈ? ਇਹ ਸਿੱਧ ਹੁੰਦਾ ਹੈ ਕਿ ਦਾਲ ਨਹੀਂ ਕਾਲੀ, ਕਾਲੀ ਦਾਲ ਵਿਚ ਹੋਰ ਵੀ ਕੋਰੜੂ ਆ ਗਏ। ਇਸ ਦਾ ਮਤਲਬ ਇਹ ਆਪਰੇਸ਼ਨ ਲੋਟਸ ਦਾ ਪੰਜਾਬ ਵਿਚ ਸਮਰਥਨ ਕਰ ਰਹੇ ਹਨ। ਅਸੀਂ ਵਿਸ਼ਵਾਸ ਮਤ ਵਿਚ ਵਿਧਾਨ ਸਭਾ ਨੂੰ ਇਥੋਂ ਕਿਤੇ ਚੁੱਕ ਕੇ ਤਾਂ ਨਹੀਂ ਲੈ ਜਾਵਾਂਗੇ, ਅਸੀਂ ਵਿਸ਼ਵਾਸ ਮਤ ਦੇ ਵਿਚ ਕਿਸੇ ਦੀ ਐਂਟਰੀ ਬੈਨ ਤਾਂ ਨਹੀਂ ਕਰ ਸਕਦੇ। ਇਹ ਵਿਸ਼ਵਾਸ ਮਤ ਦੇ ਵਿਰੋਧ ਦੇ ਵਿਚ ਵੋਟ ਪਾ ਦੇਣ, ਹਰੇਕ ਨੂੰ ਆਪਣਾ ਹੱਕ ਹੈ। ਪਰ ਇਹ ਕਹਿੰਦੇ ਕਿ ਸੈਸ਼ਨ ਹੀ ਨਹੀਂ ਚੱਲਣ ਦੇਣਾ, ਇਸ ਦਾ ਕਾਰਨ ਇਹ ਹੈ ਕਿ ਇਹ ਉਨ੍ਹਾਂ ਨਾਲ ਰਲੇ ਹੋਏ ਹਨ। ਜਦੋਂ ਅਸੀਂ ਆਪਰੇਸ਼ਨ ਲੋਟਸ ਦੇ ਖਿਲਾਫ ਵਿਧਾਨ ਸਭਾ ਦਾ ਸਪੈਸ਼ਲ ਸੈਸ਼ਨ ਬੁਲਾਉਣ ਦੀ ਅਰਜ਼ੀ ਲਿਖੀ, ਉਸ ਅਰਜ਼ੀ ਦੇ ਖਿਲਾਫ ਜਿਸ ਦਿਨ ਕਾਂਗਰਸ ਨੇ ਅਰਜ਼ੀ ਲਿਖੀ, ਉਸੇ ਦਿਨ ਗੋਆ ਵਿਚ ਇਨ੍ਹਾਂ ਦੇ 8 ਐਮ.ਐਲ.ਏ. ਉਨ੍ਹਾਂ ਨੇ ਪੱਟ ਕੇ ਆਪਣੇ ਵਿਚ ਲੈ ਲਏ। ਜਿਵੇਂ ਲੋਕ ਗੱਲਾਂ ਕਰਦੇ ਹਨ ਕਿ ਕਿਸੇ ਤੇ ਐਨੀ ਗਰੀਬੀ ਆ ਗਈ ਕਿ ਭਾਂਡੇ ਵੇਚ ਕੇ ਗੁਜ਼ਾਰਾ ਕਰ ਰਿਹਾ ਹੈ। ਮੈਨੂੰ ਲਗਦਾ ਹੈ ਕਿ ਕਾਂਗਰਸ ਦੀ ਲੋਕਤੰਤਰ ਵਿਚ ਉਹ ਹਾਲਤ ਹੋ ਗਈ ਹੈ ਕਿ ਇਨ੍ਹਾਂ ਨੂੰ ਐਮ.ਐਲ.ਏ. ਵੇਚ ਕੇ ਗੁਜ਼ਾਰਾ ਕਰਨਾ ਪੈ ਰਿਹਾ ਹੈ। (ਥੰਪਿੰਗ) ਇੱਥੋਂ ਲੈ ਲਓ, ਇੱਥੋਂ ਲੈ ਲਓ। ਇਹ ਭਾਰਤ ਜੋੜੋ ਦੀ ਗੱਲ ਕਰਦੇ ਹਨ, ਰਾਜਸਥਾਨ ਇਨ੍ਹਾਂ ਤੋਂ ਸੰਭਾਲਿਆ ਨਹੀਂ ਜਾ ਰਿਹਾ, ਉੱਥੇ ਆਪਣਾ-ਆਪਣਾ ਰਾਗ ਚੱਲ ਰਿਹਾ ਹੈ। ਮੈਨੂੰ ਸਭ ਤੋਂ ਵੱਧ ਹੈਰਾਨੀ ਐਲ.ਓ.ਪੀ. ਸਾਹਿਬ ਤੋਂ ਹੋਈ।

ਅ.ਕ/ਮੋ.ਸ਼/1.30/27.9.2022

ਸਰਦਾਰ ਪ੍ਰਤਾਪ ਸਿੰਘ ਬਾਜਵਾ ਜੀ ਜੋ ਅੱਜ ਲਾਲ ਪੱਗ ਬੰਨ ਕੇ ਆਏ ਸਨ। ਇਹੀ ਚਿੱਠੀ ਲਿਖਦੇ ਹਨ, ਬਿਆਨ ਦਿੰਦੇ ਹਨ, ਕਹਿੰਦੇ ਹਨ ਕਿ ਇਹ ਸੈਸ਼ਨ ਨਹੀਂ ਹੋਣਾ ਚਾਹੀਦਾ ਹੈ। ਮੈਨੂੰ ਲੱਗਦਾ ਹੈ ਅਸੀਂ ਘੱਟ ਚਿੰਤਤ ਹਾਂ ਕਿ ਸਾਨੂੰ ਕੋਈ ਖਰੀਦ ਲਵੇਗਾ, ਬਾਜਵਾ ਸਾਹਿਬ ਨੂੰ ਜ਼ਿਆਦਾ ਚਿੰਤਾ ਹੈ ਕਿ ਮੇਰਾ ਕੋਈ ਸੌਦਾ ਫੇਲ ਹੋ ਰਿਹਾ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਕਿਉਂਕਿ ਅਕਸਰ ਕਹਿੰਦੇ ਹੁੰਦੇ ਹਨ ਕਿ 60-65 ਸਾਲ ਦੀ ਉਮਰ ਹੋ ਗਈ, ਬੱਸ 5 ਸਾਲ ਹੋਰ 70 ਦੇ ਹੋ ਜਾਵਾਂਗੇ, ਕੋਈ ਵੱਡੀ ਕੁਰਸੀ ਮਿਲ ਜਾਂਦੀ ਤਾਂ ਠੀਕ ਹੈ ਨਹੀਂ ਤਾਂ ਨਾ ਸਹੀ। ਹੁਣ ਜੇਕਰ ਵੱਡੀ ਕੁਰਸੀ ਲੋਕਾਂ ਨੇ ਨਹੀਂ ਦਿੱਤੀ ਤਾਂ ਇਸ ਵਿੱਚ ਸਾਡਾ ਕੀ ਕਸੂਰ ਹੈ। ਵੱਡੀ ਕੁਰਸੀ ਲੋਕ

ਦਿੰਦੇ ਹਨ। ਲੋਕਾਂ ਦੇ ਵਿਸ਼ਵਾਸ ਨੂੰ ਅਸੀਂ ਸਦਨ ਰਾਹੀਂ ਦੱਸਣਾ ਚਾਹੁੰਦੇ ਹਾਂ। ਇਸ ਵਕਤ ਪੂਰੀ ਦੁਨੀਆ ਨੂੰ ਇਸ ਸੈਸ਼ਨ ਦੇ ਵਿੱਚ ਦੇਖਿਆ ਜਾ ਰਿਹਾ ਹੈ। ਬੜੀ ਦੇਰ ਤੋਂ ਇਨ੍ਹਾਂ ਦੀ ਮੰਗ ਸੀ ਕਿ ਸੈਸ਼ਨ ਲਾਈਵ ਕਰੋ। ਇਹ ਕਿਉਂ ਨਹੀਂ ਕਰਦੇ ਸਨ? ਇਹ ਕਿੰਨੀ ਕੁ ਵੱਡੀ ਗੱਲ ਸੀ? ਅਸੀਂ ਆਉਣ ਸਾਰ ਹੀ ਕਰ ਦਿੱਤਾ। ਤੁਸੀਂ ਹੁਕਮ ਦਿੱਤੇ ਤਾਂ ਸਾਰਾ ਲਾਈਵ ਹੋ ਗਿਆ। ਇਸ ਵਕਤ ਪੂਰੀ ਦੁਨੀਆ, ਨਿਊਜ਼ੀਲੈਂਡ ਤੋਂ ਸ਼ੁਰੂ ਹੋ ਕੇ ਵੈਸਟਕੋਸਟ ਕੈਲੀਫੋਰਨੀਆ ਵੈਨਕੂਵਰ ਤੱਕ ਦੁਨੀਆ ਵੱਸਦੀ ਹੈ, ਪੰਜਾਬੀ ਵੱਸਦੇ ਹਨ, ਉਹ ਲਾਈਵ ਦੇਖ ਰਹੇ ਹੋਣਗੇ। ਜਿਹੜੇ ਲਾਈਵ ਦੀ ਮੰਗ ਕਰ ਰਹੇ ਸਨ, ਉਹ ਇਥੇ ਹੈ ਹੀ ਨਹੀਂ ਹਨ। ਕਿਉਂਕਿ ਲਾਈਵ ਹੋਣ ਵਾਸਤੇ ਜਿਗਰਾ ਚਾਹੀਦਾ ਹੈ। ਗੱਲਾਂ ਸੁਣਨ ਵਾਸਤੇ ਜਿਗਰਾ ਚਾਹੀਦਾ ਹੈ। ਮੈਂ ਆਪਣੀ ਹੋਸ਼ ਦੇ ਵਿੱਚ ਜਦੋਂ ਦੀ ਮੈਂ ਸੁਰਤ ਸੰਭਾਲੀ ਹੈ ਮੈਂ ਇੱਕ ਲੀਡਰ ਦੇਖਿਆ ਹੈ ਜਿਸ ਨੇ ਇੰਨੀ ਵੱਡੀ ਗੱਲ ਕਹਿ ਦਿੱਤੇ ਅਤੇ ਸਾਰੇ ਲੋਕ ਕਹਿੰਦੇ ਹਨ ਕਿ ਯਾਰ ਕਿਉਂ ਇੰਨੀ ਵੱਡੀ ਗੱਲ ਕਹਿ ਦਿੱਤੀ। ਇਸ ਦਾ ਮਤਲਬ ਇਸ ਨੂੰ ਰਾਜਨੀਤੀ ਨਹੀਂ ਆਉਂਦੀ। ਉਸ ਲੀਡਰ ਦੇ ਉਸ ਬਿਆਨ ਤੇ ਨੁਕਸ ਕੱਢੇ ਗਏ। 2020 ਦੇ ਵਿੱਚ ਦਿੱਲੀ ਦੇ ਵਿੱਚ ਇਲੈਕਸ਼ਨਾਂ ਤੋਂ ਡੇਢ ਮਹੀਨਾ ਪਹਿਲਾਂ ਸ਼੍ਰੀ ਅਰਵਿੰਦ ਕੇਜਰੀਵਾਲ ਜੀ ਨੇ ਕਿਹਾ ਕਿ ਮੈਂ ਦਿੱਲੀ ਦੇ ਵੋਟਰਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਮੇਰੇ ਪੰਜ ਸਾਲ ਦੇ ਕੰਮ ਚੰਗੇ ਲੱਗੇ ਹਨ ਤਾਂ ਵੋਟ ਦੇ ਦਿਓ ਨਹੀਂ ਮੈਨੂੰ ਵੋਟ ਨਾ ਪਾਇਓ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਇਹ ਗੱਲ ਕਹਿਣ ਵਾਸਤੇ ਜਿਗਰਾ ਚਾਹੀਦਾ ਹੈ। ਜੇ ਉਨ੍ਹਾਂ ਨੇ ਕੰਮ ਕੀਤੇ ਹੋਣਗੇ ਉਹ ਤਾਂ ਕਹਿਣਗੇ। ਆਪਣੇ ਇੱਥੇ ਤਾਂ ਇਹ ਚੱਲਦਾ ਹੈ ਕਿ ਇੱਕ ਮੌਕਾ ਹੋਰ ਦੇ ਦਿਓ ਜੀ। ਪੰਜਵੀਂ ਸਤ ਸਾਲਾ ਯੋਜਨਾ, ਸਤਵੀਂ ਪੰਜ ਸਾਲਾ ਯੋਜਨਾ, ਸਾਨੂੰ ਤਾਂ ਇਨ੍ਹਾਂ ਯੋਜਨਾਵਾਂ ਵਿੱਚ ਹੀ ਫਸਾ ਰੱਖਿਆ ਸੀ। ਅਸੀਂ ਵੀ ਪੰਜਾਬ ਦੇ ਲੋਕਾਂ ਤੋਂ ਇੱਕ ਮੌਕਾ ਮੰਗਿਆ ਸੀ ਤੇ ਪੰਜਾਬ ਦੇ ਲੋਕਾਂ ਨੇ ਦੇ ਦਿੱਤਾ।

ਸਪੀਕਰ ਸਾਹਿਬ, ਬੀ.ਜੇ.ਪੀ ਨੇ Anti-defection Law ਦਾ ਇੱਕ ਤਰੀਕਾ ਲੱਭ ਲਿਆ ਹੈ। ਦਲ ਬਦਲੂ ਕਾਨੂੰਨ ਦਾ ਇੱਕ ਤਰੀਕਾ ਲੱਭ ਲਿਆ ਹੈ। ਨਹੀਂ ਤਾਂ ਦਲ ਬਦਲੂ ਕਾਨੂੰਨ ਲਾਗੂ ਹੋ ਜਾਂਦਾ ਹੈ। ਉਹ ਕਹਿੰਦੇ ਕਿ ਜੇਕਰ ਇਲੈਕਸ਼ਨ ਰਾਹੀਂ ਨਹੀਂ ਸਰਕਾਰ ਬਣਦੀ ਤਾਂ ਬਾਇ-ਇਲੈਕਸ਼ਨ ਰਾਹੀਂ ਬਣਾ ਲਓ। ਮੱਧ ਪ੍ਰਦੇਸ਼ ਵਿੱਚ ਬੀ.ਜੇ.ਪੀ. ਦੀ ਸਰਕਾਰ ਲੋਕਾਂ ਨੇ ਨਹੀਂ ਲਿਆਂਦੀ ਸੀ ਪਰ ਉਨ੍ਹਾਂ ਨੇ ਬੰਦੇ ਤੋੜ ਕੇ ਅਸਤੀਫਾ ਦਿਵਾ ਕੇ, ਹਾਊਸ ਦੀ ਗਿਣਤੀ ਘਟਾ ਕੇ, ਰਾਜਪਾਲ ਨੂੰ ਸਵੇਰੇ ਸਾਢੇ ਚਾਰ ਵਜੇ ਉਠਾ ਕੇ ਸਹੁੰ ਚੁੱਕ ਸਮਾਗਮ ਕਰਵਾ ਕੇ ਬੀ.ਜੇ.ਪੀ. ਦੀ ਸਰਕਾਰ ਬਣਾ ਦਿੱਤੀ। ਇਨ੍ਹਾਂ ਨੇ ਇਸੇ ਤਰ੍ਹਾਂ ਮਹਾਰਾਸ਼ਟਰ, ਕਰਨਾਟਕ ਅਤੇ ਮੱਧ ਪ੍ਰਦੇਸ਼ ਵਿੱਚ ਵੀ ਕੀਤਾ। ਅੱਜ ਇਹ ਚੇਅਰ ਦੇ ਖਿਲਾਫ ਨਾਅਰੇ ਲਗਾ ਰਹੇ ਸੀ ਤੇ ਇਨ੍ਹਾਂ ਨੂੰ ਇਹ ਨਹੀਂ ਪਤਾ ਕਿ ਉਹ ਉਸੇ ਪਾਰਟੀ ਦੇ ਹੱਕ ਵਿੱਚ ਭੁਗਤ ਰਹੇ ਹਨ ਜਿਹੜੀ ਸਵੇਰੇ ਤਿੰਨ ਵਜੇ ਰਾਜਪਾਲ ਨੂੰ ਉਠਾ ਕੇ ਇੱਕਲੇ ਮੁੱਖ ਮੰਤਰੀ ਨੂੰ ਸਹੁੰ ਚੁਕਾ ਦਿੰਦੀ ਹੈ। ਲੋਕ ਉਸ ਵੇਲੇ ਸੁੱਤੇ ਪਏ ਹੁੰਦੇ ਹਨ। ਇਹ ਵਕਤ ਨਾਲ ਖੇਡਣ ਲੱਗ ਪਏ ਹਨ। ਸਪੀਕਰ

ਸਾਹਿਬ, ਇਨ੍ਹਾਂ ਵਿੱਚ ਹੰਕਾਰ ਆ ਗਿਆ ਹੈ। ਇਹ ਬੀ.ਜੇ.ਪੀ. ਵਾਲੇ ਵਕਤ ਨਾਲ ਖੇਡਣ ਲੱਗ ਪਏ ਹਨ। ਪਹਿਲਾਂ ਕਾਂਗਰਸ ਇਸ ਤਰ੍ਹਾਂ ਹੀ ਕਰਦੀ ਰਹੀ ਹੈ ਕਿ ਅਸੀਂ ਵਕਤ ਨਾਲ ਖੇਡਾਂਗੇ, ਵਕਤ ਸਾਡੇ ਮੁਤਾਬਿਕ ਚੱਲੇਗਾ, ਪਰ ਇਹ ਗਲਤਫਹਿਮੀ ਦਾ ਸ਼ਿਕਾਰ ਹਨ। ਵਕਤ ਕਿਸੇ ਮੁਤਾਬਿਕ ਨਹੀਂ ਚੱਲਦਾ ਹੈ। ਬੰਦੇ ਨੂੰ ਵਕਤ ਮੁਤਾਬਿਕ ਚੱਲਣਾ ਪੈਂਦਾ ਹੈ। ਵਕਤ ਮੁਤਾਬਿਕ ਚੱਲੋ।

ਪੰਜਾਬ ਦੇ ਵਿੱਚ ਇਹ ਸਾਡੇ ਐਮ.ਐਲ.ਏਜ਼ ਨੂੰ ਫੋਨ ਕਰਕੇ ਉਨ੍ਹਾਂ ਦੀ ਕੀਮਤ ਪੁੱਛ ਰਹੇ ਸਨ। ਸ਼ੁੱਧ ਪੰਜਾਬੀ ਵਿੱਚ ਕਿਹਾ ਜਾਂਦਾ ਹੈ ਕਿ ਕੀ ਇਹ ਉਨ੍ਹਾਂ ਨੂੰ ਟੋਹ ਰਹੇ ਸਨ, ਕਿ ਦੇਖੀਏ ਕੀ ਕਹਿੰਦੇ ਹਨ? ਜੇ ਇੱਕ ਅੱਧਾ ਕੁੜਿਕੀ ਵਿੱਚ ਆਉਂਦਾ ਹੈ ਤਾਂ ਫਿਰ ਗੱਲ ਸ਼ੁਰੂ ਕਰ ਲੈਂਦੇ ਹਾਂ। ਇਨ੍ਹਾਂ ਨੂੰ ਕਿਉਂ ਇਸ ਤਰ੍ਹਾਂ ਹੋ ਗਿਆ ਕਿ ਹਰੇਕ ਪਾਸੇ ਸਾਡੀ ਹੀ ਸਰਕਾਰ ਚਾਹੀਦੀ ਹੈ। ਇਹ ਮਿਰਗ ਤ੍ਰਿਸ਼ਨਾ ਦੇ ਪਿਛੇ ਭੱਜਦੇ ਹਨ। ਜਦੋਂ ਗਰਮੀ ਬਹੁਤ ਜ਼ਿਆਦਾ ਹੁੰਦੀ ਹੈ ਤਾਂ ਸਾਹਮਣੇ ਇਸ ਤਰ੍ਹਾਂ ਲਗਦਾ ਹੈ ਕਿ ਜਿਵੇਂ ਪਾਣੀ ਹੁੰਦਾ ਹੈ।

1.35 / 27.09.2022 ਤਰਲੋਚਨ ਸਿੰਘ /ਸ਼ੁਭਮ ਜੈਨ

ਮ੍ਰਿਗ ਟਿੱਬਿਆਂ ਵਿੱਚ ਇਹੋ ਸੋਚਦਾ ਹੈ ਕਿ ਸਾਹਮਣੇ ਪਾਣੀ ਹੈ। ਉਹ ਪਾਣੀ ਵੱਲ ਭੱਜਦਾ ਹੈ। ਉਸ ਨੂੰ ਪਾਣੀ ਹੋਰ ਅੱਗੇ ਦਿਸਣ ਲੱਗ ਜਾਂਦਾ ਹੈ। ਉਹ ਪਾਣੀ ਵੱਲ ਭੱਜਦਾ-ਭੱਜਦਾ ਮਰ ਜਾਂਦਾ ਹੈ ਪਰ ਉਸ ਨੂੰ ਪਾਣੀ ਨਹੀਂ ਲੱਭਦਾ। ਬੀ.ਜੇ.ਪੀ. ਵੀ ਮ੍ਰਿਗ ਤ੍ਰਿਸ਼ਨਾ ਦਾ ਸ਼ਿਕਾਰ ਹੋ ਗਈ ਹੈ। ਮੈਂ ਉਨ੍ਹਾਂ ਵਾਸਤੇ ਇੱਕ ਸ਼ੇਅਰ ਬੋਲਣ ਲੱਗਾ ਹਾਂ।

*ਲੋਕਾਂ ਦੇ ਵਿਸ਼ਵਾਸ ਨੂੰ ਹੱਥੀਂ ਟੱਕੇ ਨਾ ਮਾਰੋ*
*ਸਾਹਾਂ ਦੇ ਦਾਣੇ ਚੱਬੋ, ਫੱਕੇ ਨਾ ਮਾਰੋ*
*ਗਰੀਬ ਦਾ ਬਾਲ ਖਿਡਾਉਣੇ ਵੇਂਹਦਾ ਏ ਤਾਂ ਕੀ ਹੋਇਆ*
*ਆਪੇ ਤੁਰ ਜਾਵੇਗਾ, ਧੱਕੇ ਨਾ ਮਾਰੋ*
*ਜਿੱਤ ਲੈਣਾ ਤੇ ਖੋਹ ਲੈਣਾ ਇੱਕ ਬਰਾਬਰ ਨਹੀਂ ਹੁੰਦਾ*
*ਘੱਟੋ-ਘੱਟ ਦੁੱਕੀਆਂ ਨਾਲ ਤਾਂ ਸਾਡੇ ਯੱਕੇ ਨਾ ਮਾਰੋ* (ਥੰਪਿੰਗ)

ਇਨ੍ਹਾਂ ਕੋਲ ਦੁੱਕੀਆਂ ਹਨ, ਸਿਰਫ ਦੋ ਹਨ। (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ ਕਰਦੇ ਹੋਏ) ਆਹ, ਸਾਰੇ ਯੱਕੇ ਬੈਠੇ ਹਨ। (ਜ਼ੋਰਦਾਰ ਥੰਪਿੰਗ) ਸੋ, ਇਹ ਸੋਚਦੇ ਹਨ ਕਿ ਸਾਨੂੰ ਤੋੜਨਗੇ। ਇਨ੍ਹਾਂ ਨੇ ਦਿੱਲੀ ਵਿੱਚ ਤਿੰਨ ਵਾਰ ਕੋਸ਼ਿਸ਼ ਕੀਤੀ। ਪਹਿਲਾਂ ਜਦੋਂ 28 ਮੈਂਬਰੀ ਸਰਕਾਰ ਆਈ, ਜਿਹੜੀ ਕਿ 49 ਦਿਨ ਚੱਲੀ ਸੀ, ਉਦੋਂ ਕੋਸ਼ਿਸ਼ ਕੀਤੀ। ਫਿਰ 2015 ਵਿੱਚ ਕੋਸ਼ਿਸ਼ ਕੀਤੀ ਅਤੇ ਹੁਣ ਫਿਰ ਕੋਸ਼ਿਸ਼ ਕੀਤੀ ਪਰੰਤੂ ਇਹ ਨਹੀਂ ਵਿਕਦੇ। ਸਪੀਕਰ ਸਾਹਿਬ, ਸਾਡੇ ਜਿਹੜੇ ਚੁਣੇ ਹੋਏ ਨੁਮਾਇੰਦੇ ਹਨ, ਇਹ ਕਿਸੇ ਪਾਰਟੀ ਵਿੱਚੋਂ ਕੱਢੇ, ਵੱਢੇ ਜਾਂ ਛੱਡੇ ਨਹੀਂ

ਹਨ। ਸਾਡੇ ਨੁਮਾਇੰਦੇ ਆਮ ਘਰਾਂ ਵਿੱਚੋਂ ਉਠ ਕੇ ਆਏ ਹਨ। ਇਹ ਮੰਡੀ ਵਿੱਚ ਅਵੇਲੇਬਲ ਨਹੀਂ ਹੈ। (ਥੰਪਿੰਗ) ਇਨ੍ਹਾਂ ਦੀ ਕੋਈ ਕੀਮਤ ਹੀ ਨਹੀਂ ਹੈ। ਸਿਰਫ ਉਹੀ ਖਰੀਦਿਆ ਜਾਵੇਗਾ ਜਿਹੜਾ ਮੰਡੀ ਵਿੱਚ ਪਿਆ ਹੈ। ਜਿਹੜਾ ਮੰਡੀ ਵਿੱਚ ਹੀ ਨਹੀਂ ਹੈ, ਉਸ ਦੀ ਕੀ ਕੀਮਤ ਪਾਉਗੇ?

ਕਈ ਕਾਹਲੇ, ਜਿਹੜੇ ਕਿ ਸਾਡੀ ਪਾਰਟੀ ਵਿੱਚ ਵੀ ਸੀ। (ਹਾਸਾ) (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ ਕਰਦੇ ਹੋਏ) ਮੈਂ ਤਾਂ ਕੁਝ ਕਿਹਾ ਨਹੀਂ ਹੈ। (ਹਾਸਾ) ਸਾਡੀ ਪਾਰਟੀ ਵਿੱਚ ਵੀ ਕਾਹਲੇ ਸੀ, ਜੋ ਸੋਚਦੇ ਸੀ ਇਹ ਕਰ ਦਿਆਂਗੇ, ਉਹ ਕਰ ਦਿਆਂਗੇ, ਇਹ ਬਣ ਜਾਵਾਂਗੇ, ਆਹ ਕਰ ਦਿਆਂਗੇ ਜਾਂ ਉਹ ਕਰ ਦਿਆਂਗੇ। ਪਰੰਤੂ ਕਾਹਲੀ ਮੂਹਰੇ ਟੋਏ ਹੁੰਦੇ ਹਨ। ਲੋਕਾਂ ਦਾ ਦਿਲ ਜਿੱਤਣਾ ਬਹੁਤ ਵੱਡੀ ਗੱਲ ਹੈ। ਲੋਕ ਵੱਡੇ ਹਨ। ਲੋਕਾਂ ਨੇ ਜੋ ਫੈਸਲਾ ਦਿੱਤਾ ਹੈ, ਇਹ ਸਾਰੇ (ਆਪੋਜ਼ੀਸ਼ਨ ਦੇ ਖਾਲੀ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਲੋਕਾਂ ਦੇ ਫੈਸਲੇ ਤੋਂ ਪੀੜਤ ਹਨ। ਨਕਾਰੇ ਹੋਏ ਹਨ। ਉਹ ਕੁਰਸੀਆਂ ਨਹੀਂ ਮਿਲ ਸਕੀਆਂ, ਜਿਨ੍ਹਾਂ ਕੁਰਸੀਆਂ ਤੇ 70 ਸਾਲ ਤੋਂ 5-5 ਸਾਲ ਦੀ ਵਾਰੀ ਬੰਨ੍ਹ ਕੇ ਬੈਠਦੇ ਸੀ। ਉਹ ਕੁਰਸੀਆਂ ਨਹੀਂ ਮਿਲੀਆਂ। ਕੋਈ ਗੱਲ ਨਹੀਂ ਸਬਰ ਕਰ ਲਉ, ਆਪਣੇ ਆਪ ਵਿੱਚ ਕੋਈ ਸੋਧ ਕਰ ਲਉ, ਆਪਣੀਆਂ ਕਮੀਆਂ ਦੇਖ ਲਉ ਕਿ ਕਿੱਥੇ ਕਮੀ ਰਹਿ ਗਈ ਹੈ, ਵੋਟਾਂ ਕਿਉਂ ਨਹੀਂ ਪਈਆਂ। ਪਰ ਨਹੀਂ, ਇਹ ਹੱਟਦੇ ਹੀ ਨਹੀਂ। ਸਰਕਾਰ ਚੰਗੇ ਕੰਮ ਕਰਨ ਲੱਗੀ ਹੋਈ ਹੈ। ਲੋਕਾਂ ਦੇ ਬਿਜਲੀ ਦੇ ਬਿੱਲ ਜ਼ੀਰੋ ਆਉਣ ਲੱਗ ਪਏ। (ਥੰਪਿੰਗ) ਹਰ ਰੋਜ਼ ਸਵਾ ਲੱਖ ਬਿੱਲ ਜੈਨਰੇਟ ਹੁੰਦੇ ਹਨ। ਬਿਜਲੀ ਦੇ ਬਿੱਲ ਜ਼ੀਰੋ ਆਉਣ ਲੱਗ ਪਏ ਹਨ, ਮੁਹੱਲਾ ਕਲੀਨਿਕ ਖੁੱਲ੍ਹਣ ਲੱਗੇ ਹਨ। ਇਨ੍ਹਾਂ ਨੂੰ ਜਿਹੜੀ ਸਭ ਤੋਂ ਵੱਧ ਦਿੱਕਤ ਹੋਈ ਹੈ, ਉਹ ਹੈ ਇੱਕ ਵਿਧਾਇਕ ਇੱਕ ਪੈਨਸ਼ਨ। ਕਈ ਤਾਂ ਹੁਣ ਹਾਈ ਕੋਰਟ ਵੀ ਜਾ ਵੜੇ ਹਨ।ਮਤਲਬ ਕਿ ਲੋਕਾਂ ਦਾ ਪੈਸਾ ਕਿਸੇ ਵੀ ਤਰ੍ਹਾਂ ਛੱਡਣਾ ਨਹੀਂ ਹੈ। ਸਪੀਕਰ ਸਾਹਿਬ, ਇਹ ਸਭ ਆਪਸ ਵਿੱਚ ਰਲੇ ਹੋਏ ਸਨ। 5-5 ਸਾਲ ਦੀਆਂ ਵਾਰੀਆਂ ਬੰਨ੍ਹੀਆਂ ਹੋਈਆਂ ਸਨ। ਇਨ੍ਹਾਂ ਨੂੰ ਪਤਾ ਹੀ ਨਹੀਂ ਸੀ ਕਿ ਪੰਜਾਬ ਦੇ ਪੌਣੇ ਤਿੰਨ ਕਰੋੜ ਲੋਕ ਕੋਈ ਹੋਰ ਵਾਰੀ ਬੰਨ੍ਹ ਲੈਣਗੇ। ਉਮੀਦ ਵਾਲੀ ਵਾਰੀ, ਵਿਸ਼ਵਾਸ ਵਾਲੀ ਬਾਰੀ। ਸਾਡੇ ਤੋਂ ਬਹੁਤ ਉਮੀਦਾਂ ਹਨ, ਅਸੀਂ ਪੂਰੀਆਂ ਕਰਾਂਗੇ। ਇਸ ਵਾਸਤੇ ਮੈਂ ਜ਼ਿੰਮੇਵਾਰ ਹਾਂ। ਸਪੀਕਰ ਸਾਹਿਬ, ਮੈਂ ਗਲੀਆਂ ਵਿੱਚ ਜਾਂਦਾ ਰਿਹਾ ਹਾਂ। ਮੈਂ ਪਿੰਡਾਂ ਵਿੱਚ ਜਾਂਦਾ ਰਿਹਾ ਹਾਂ, ਮੈਂ ਗਰੀਬਾਂ ਦੇ ਘਰਾਂ ਤੱਕ ਜਾਂਦਾ ਰਿਹਾ ਹਾਂ। ਮੇਰੀ ਬਾਂਹ ਫੜ ਕੇ ਜਦੋਂ ਇੱਕ ਦਲਿਤ ਮਾਂ ਖਿੱਚ ਕੇ ਲੈ ਜਾਂਦੀ ਸੀ ਕਿ ਪੁੱਤ ਮੇਰਾ ਘਰ ਦੇਖ ਕੇ ਆਵੀਂ ਤਾਂ ਅੱਧੇ ਘਰ ਤੇ ਛੱਤ ਹੁੰਦੀ ਸੀ ਅਤੇ ਅੱਧਾ ਘਰ ਬਿਨਾ ਛੱਤ ਤੋਂ ਹੁੰਦਾ ਸੀ। ਮੇਰੇ ਕੋਲ ਇਸ ਦਾ ਕੀ ਜਵਾਬ ਹੋਵੇਗਾ? ਇਹ ਸਾਨੂੰ 70 ਸਾਲ ਤੱਕ ਘਰ ਨਹੀਂ ਪਾ ਸਕੇ?70 ਸਾਲ ਤੋਂ 60 ਸਾਲ ਤੱਕ ਇਨ੍ਹਾਂ ਨੇ ਹੀ ਰਾਜ ਕੀਤਾ ਹੈ। ਹਰ ਵਾਰ ਲਾਲ ਕਿਲ੍ਹੇ ਤੋਂ ਬੋਲ ਦਿੰਦੇ ਹਨ ਕਿ ਆਹ ਕਰ ਦਿਆਂਗੇ, ਉਹ ਕਰ ਦਿਆਂਗੇ। ਲਾਲ ਕਿਲ੍ਹੇ

ਨੂੰ ਛੱਡੋ, ਸਾਡੇ ਦਲਿਤਾਂ ਦੇ ਕਿਲ੍ਹਿਆਂ ਦੀ ਗੱਲ ਕਰੋ। (ਥੰਪਿੰਗ) ਸਾਡੇ ਗਰੀਬਾਂ ਦੇ ਘਰਾਂ ਦੀ ਗੱਲ ਕਰੋ। ਸਾਡੀਆਂ ਨੌਕਰੀਆਂ ਦੀ ਗੱਲ ਕਰੋ।

GK/Shubham 27-9--2022 1.40

ਅਸੀਂ ਹੁਣ ਕੱਚੇ ਮੁਲਾਜ਼ਮਾਂ ਨੂੰ ਪੱਕੇ ਕਰਨ ਲੱਗ ਗਏ। ਅਸੀਂ ਹੁਣ ਕਿਵੇਂ ਕੱਚੇ ਮੁਲਾਜ਼ਮਾਂ ਨੂੰ ਪੱਕਾ ਕਰਨ ਲੱਗ ਗਏ। ਪਿਛਲੀ ਸਰਕਾਰਾਂ ਨੇ ਕਿਉਂ ਨਹੀਂ ਕੀਤੇ, ਉਨ੍ਹਾਂ ਦੀ ਨੀਅਤ ਸਾਫ ਨਹੀਂ ਸੀ। ਅਸੀਂ ਆਟਾ ਦਾਲ ਸਕੀਮ ਘਰ ਘਰ ਲੈ ਕੇ ਜਾਵਾਂਗੇ। ਇਨ੍ਹਾਂ ਨੇ ਇਹ ਸਕੀਮ ਕਿਉਂ ਨਹੀਂ ਸ਼ੁਰੂ ਕੀਤੀ। ਇਹ ਸਾਰੇ ਰਲੇ ਹੋਏ ਸਨ। ਅਸੀਂ ਠੇਕੇ ਵਾਲੇ, 15-15, 16-16 ਸਾਲ ਤੋਂ ਆਊਟਸੋਰਸਿੰਗ ਤੇ ਰੱਖੇ ਹੋਏ ਨੌਜਵਾਨ ਮੁੰਡੇ ਕੁੜੀਆਂ ਜਿਨ੍ਹਾਂ ਵਿੱਚੋਂ ਕੁਝ ਤਾਂ ਓਵਰਏਜ਼ ਵੀ ਹੋ ਚੁੱਕੇ ਹਨ ਉਹ ਸਭ ਬੰਦ ਕਰਾਂਗੇ, ਸਰਕਾਰ ਵੱਲੋਂ ਰੱਖਾਂਗੇ। ਸਰਕਾਰ ਵੀ ਤਾਂ ਉਨ੍ਹਾਂ ਨੂੰ ਉੰਨੇ ਹੀ ਪੈਸੇ ਦਿੰਦੀ ਹੈ, ਵਿੱਚੋਂ ਠੇਕੇਦਾਰ ਪੈਸੇ ਖਾਂਦਾ ਹੈ। ਠੇਕੇਦਾਰ ਨੂੰ ਬਾਹਰ ਕੱਢ ਦਿਓ। ਠੇਕੇਦਾਰ ਕੌਣ ਹੈ? 90-95% ਲੀਡਰਾਂ ਦੇ ਫੇਵਰੇਟ ਅਤੇ ਰਿਸ਼ਤੇਦਾਰ ਹਨ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਉਹ ਸਾਰੇ ਲੀਡਰਾਂ ਦੇ ਰਿਸ਼ਤੇਦਾਰ ਹਨ। ਸਾਰੇ ਹੀ ਰਲੇ ਹੋਏ ਹਨ। ਇਸ ਲਈ ਅਸੀਂ ਵਿਸ਼ਵਾਸ ਮੱਤ ਲੈ ਕੇ ਆਏ ਹਾਂ। ਲੋਕਾਂ ਦਾ ਸਾਡੇ ਤੇ ਬਹੁਤ ਵਿਸ਼ਵਾਸ ਹੈ। ਮੈਂ ਜਦੋਂ ਪੰਜਾਬ ਦੇ ਪਿੰਡਾਂ ਵਿੱਚ ਜਾਂਦਾ ਹਾਂ। ਮੈਂ ਤੁਹਾਡੇ ਹਲਕੇ ਵਿੱਚ ਗਿਆ ਤਾਂ ਬਾਬਾ ਫਰੀਦ ਦਾ ਮੇਲੇ ਲੱਗਾ ਸੀ। ਉੱਥੇ ਅਸਾਮ, ਉੱਤਰ ਪ੍ਰਦੇਸ਼ ਅਤੇ ਮੱਧ ਪ੍ਰਦੇਸ਼ ਤੋਂ ਆਪਣੀਆਂ ਕਲਾ ਕ੍ਰਿਤੀਆਂ ਲੈ ਕੇ ਆਰਟ ਐਂਡ ਕਰਾਫਟ ਵਾਲੇ ਆਏ ਹੋਏ ਸਨ। ਮੈਂ ਪੀ.ਏ.ਯੂ. ਖੇਤੀਬਾੜੀ ਮੇਲੇ ਵਿੱਚ ਗਿਆ ਤਾਂ ਉੱਥੇ ਬਹੁਤ ਸਾਰੇ ਨਵੇਂ ਬੀਜਾਂ, ਨਵੇਂ ਟਰੈਕਟਰਾਂ ਅਤੇ ਨਵੀਆਂ ਖੋਜਾਂ ਦੀਆਂ ਨੁਮਾਇਸ਼ਾਂ ਲੱਗੀਆਂ ਹੋਈਆਂ ਸਨ। ਪੰਜਾਬ ਹੁਣ ਨਵੀਂ ਹਵਾ ਵੱਲ ਵਧ ਰਿਹਾ ਹੈ। ਪੰਜਾਬ ਵਿੱਚ ਲੋਕਾਂ ਨੂੰ ਨਵਾਂ ਮੁਹਾਂਦਰਾ ਦਿਖਣਾ ਸ਼ੁਰੂ ਹੋ ਗਿਆ ਹੈ। ਮੈਂ ਇਹ ਨਹੀਂ ਕਹਿੰਦਾ ਕਿ ਮੈਂ 6 ਮਹੀਨਿਆਂ ਵਿੱਚ ਸਭ ਕੁਝ ਬਦਲ ਕੇ ਰੱਖ ਦੇਵਾਂਗਾ। ਮੇਰੇ ਕੋਲ ਕੋਈ ਗਿੱਦੜਸਿੰਗੀ ਨਹੀਂ ਪਰ ਅਸੀਂ ਕੋਸ਼ਿਸ਼ ਤਾਂ ਕਰ ਰਹੇ ਹਾਂ। ਕਈ ਕੋਸ਼ਿਸ਼ਾਂ ਵਿੱਚ ਕਾਨੂੰਨੀ ਅੜਿੱਚਣਾਂ ਵੀ ਹਨ ਉਨ੍ਹਾਂ ਨੂੰ ਵੀ ਦੂਰ ਕਰ ਰਹੇ ਹਾਂ ਪਰ ਅਸੀਂ ਇਹ ਨਹੀਂ ਕਰ ਰਹੇ ਕਿ ਸਰਕਾਰ ਬਣ ਗਈ ਅਤੇ ਹੁਣ ਘਰ ਬੈਠ ਜਾਉ ਫਿਰ ਪੌਣੇ ਪੰਜ ਸਾਲ ਬਾਅਦ ਲੋਕਾਂ ਨੂੰ ਦੇਖਾਂਗੇ ਕਿ ਕੀ ਕਹਿੰਦੇ ਹਨ। ਸਪੀਕਰ ਸਾਹਿਬ, ਅੱਜ ਬੱਤਰਾ ਸਿਨੇਮਾ ਕੋਲ ਬੀ.ਜੇ.ਪੀ. ਨੇ ਆਪਣੀ ਖਿਆਲੀ ਵਿਧਾਨ ਸਭਾ ਲਗਾਈ ਹੋਈ ਹੈ। ਉਸ ਦੇ ਸਪੀਕਰ, ਸਰਦਾਰ ਅਜਾਇਬ ਸਿੰਘ ਭੱਟੀ ਸਾਹਿਬ ਹਨ। ਬਾਕੀ ਮੰਤਰੀ ਮੰਡਲ ਦੀ ਉਡੀਕ ਕੀਤੀ ਜਾ ਰਹੀ ਹੈ। ਹੁਣ ਪਤਾ ਨਹੀਂ ਕਦੋਂ ਮੰਤਰੀ ਮੰਡਲ ਅਨਾਊਂਸ ਕਰਨਗੇ। ਕੈਪਟਨ ਸਾਹਿਬ ਸ਼ਾਇਦ ਉੱਥੇ ਮੁੱਖ ਮੰਤਰੀ ਬਣ ਜਾਣ, ਉਹ ਬੱਤਰਾ ਸਿਨੇਮਾ ਦੇ ਸਾਹਮਣੇ ਐਕਟਿੰਗ ਕਰ ਰਹੇ ਹਨ, ਐਕਟਿੰਗ ਲਈ ਸਿਨੇਮੇ ਦੇ ਅੰਦਰ ਹੀ ਵੜ ਜਾਣਾ ਚਾਹੀਦਾ ਸੀ। ਐਕਟਿੰਗ ਤਾਂ ਸਿਨੇਮਾ ਘਰ ਦੇ ਅੰਦਰ ਹੁੰਦੀ ਹੈ। ਖਿਆਲੀ ਪੁਲਾਓ ਹਨ। ਦਿਲ ਬਹਿਲਾਨੇ

ਕੇ ਲੀਏ ਗਾਲਿਬ ਖਿਆਲ ਅੱਛਾ ਹੈ। ਪਿੱਛੇ ਜਿਹੇ ਸਾਰੇ ਦੇਸ਼ ਨੂੰ ਹੈਰਾਨੀ ਹੋਈ ਕਿ ਬੀ.ਜੇ.ਪੀ. ਦੇ ਬਹੁਤ ਵੱਡੇ ਮੰਤਰੀ ਅਮਿਤ ਸ਼ਾਹ ਜੀ ਗੁਜਰਾਤ ਵਿੱਚ ਸਕੂਲਾਂ ਦਾ ਉਦਘਾਟਨ ਕਰਨ ਗਏ। ਸ਼ੁਕਰ ਹੈ ਉਨ੍ਹਾਂ ਨੂੰ ਵੀ ਸਕੂਲ ਯਾਦ ਆਏ। ਗਾਲਿਬ ਦਾ ਇੱਕ ਸ਼ੇਅਰ ਹੈ ਮੈਂ ਉਸ ਨੂੰ ਇੱਧਰ ਵਾਲੇ ਪਾਸਿਓਂ ਵਰਤ ਲੈਂਦਾ ਹਾਂ।

हैरत हुई तुझे स्कूल में देख कर
हैरत हुई तुझे स्कूल में देख कर
ऐसा भी क्या हो गया कि शिक्षा याद आ गई।

ਇਹ ਸਾਰੇ ਹੁਣ ਹਸਪਤਾਲਾਂ ਤੇ ਆ ਗਏ, ਸਕੂਲਾਂ ਤੇ ਆ ਗਏ, ਬਿਜਲੀ ਤੇ ਆ ਗਏ, ਇਨਫਰਾਸਟਰਕਚਰ ਤੇ ਆ ਗਏ। ਪਹਿਲਾਂ ਸਿਰਫ ਔਰ ਸਿਰਫ ਧਰਮ ਤੇ ਅਤੇ ਜਾਤੀ ਤੇ ਹੀ ਲੱਗੇ ਹੋਏ ਸਨ। ਮੈਂ ਜਦੋਂ ਪਾਰਲੀਮੈਂਟ ਵਿੱਚ ਬੋਲਦਾ ਹੁੰਦਾ ਸੀ ਤਾਂ ਮੈਨੂੰ ਵੀ ਉਹੀ ਦਿੱਕਤਾਂ ਦਾ ਸਾਹਮਣਾ ਕਰਨਾ ਪੈਂਦਾ ਸੀ ਜੋ ਅੱਜ ਅਮਨ ਅਰੋੜਾ ਜੀ ਨੂੰ ਕਰਨਾ ਪਿਆ। ਜਦੋਂ ਮੇਰਾ ਮਾਈਕ ਆਨ ਹੁੰਦਾ ਸੀ ਉਦੋਂ ਸਾਰੇ ਇਕੱਠੇ ਹੋ ਜਾਂਦੇ ਸਨ, ਖੜ੍ਹੇ ਹੋ ਜਾਂਦੇ ਸਨ ਪਰ ਮੈਂ 40-50 ਸੈਕਿੰਡ ਜਿੰਨਾ ਵੀ ਟਾਈਮ ਮਿਲਦਾ ਸੀ ਬੋਲ ਦਿੰਦਾ ਹੁੰਦਾ ਸੀ। ਜਨਤਾ ਦਾ ਵਿਸ਼ਵਾਸ ਜਿੱਤਣਾ ਬਹੁਤ ਔਖਾ ਹੈ। ਜਿਸ ਨੇ ਜਨਤਾ ਦਾ ਵਿਸ਼ਵਾਸ ਜਿੱਤ ਲਿਆ ਉਸ ਤੋਂ ਬਾਅਦ ਉਸ ਨੂੰ ਕਾਇਮ ਰੱਖਣਾ ਬਹੁਤ ਔਖਾ ਹੈ। ਕਿਸੇ ਵੀ ਫੀਲਡ ਵਿੱਚ ਟਾਪ ਤੇ ਜਾਣਾ ਬਹੁਤ ਸੌਖਾ ਹੈ ਪਰ ਟਾਪ ਤੇ ਰਹਿਣਾ ਬਹੁਤ ਔਖਾ ਹੈ। ਜੇਕਰ ਅਸੀਂ ਕਿਸੇ ਦਰੱਖਤ ਦੀ ਟਾਹਣੀ ਤੇ ਵੀ ਚਲੇ ਜਾਈਏ ਉੱਥੇ ਵੀ ਤਿੰਨ ਕਿਸਮ ਦੇ ਖਤਰੇ ਹੁੰਦੇ ਹਨ। ਸਿਖਰ ਵਾਲੀ ਟਾਹਣੀ ਥੋੜ੍ਹੀ ਜਿਹੀ ਹਵਾ ਨਾਲ ਬਹੁਤ ਜ਼ਿਆਦਾ ਝੋਲ ਖਾਂਦੀ ਹੈ। ਉੱਥੇ ਡਿੱਗਣ ਦਾ ਖਤਰਾ ਹੁੰਦਾ ਹੈ। ਟਾਹਣੀ ਤੇ ਤੁਸੀਂ ਇਕੱਲੇ ਹੁੰਦੇ ਹੋ

1.45 कु.क/अ.ग 27.09.2022

ਸਾਰੇ ਡਿਸੀਜ਼ਨ ਤੁਹਾਨੂੰ ਇਕੱਲਿਆਂ ਨੂੰ ਲੈਣੇ ਪੈਂਦੇ ਹਨ। ਤੁਸੀਂ ਕਿਸੇ ਨਾਲ ਵਿਚਾਰ-ਵਟਾਂਦਰਾ ਨਹੀਂ ਕਰ ਸਕਦੇ। ਨੰਬਰ ਤਿੰਨ ਤੇ ਜੇ ਉੱਪਰ ਤੋਂ ਟਾਹਣੀ ਤੋਂ ਡਿੱਗ ਪਏ ਤਾਂ ਰੀੜ੍ਹ ਦੀ ਹੱਡੀ ਟੁੱਟਦੀ ਹੈ ਅਤੇ ਦੁਬਾਰਾ ਦਰੱਖਤ ਵੱਲ ਦੇਖਣ ਦੀ ਹਿੰਮਤ ਵੀ ਨਹੀਂ ਕਰ ਸਕਦੇ। ਜਿਹੜਾ ਵਿੱਚ ਵਿਚਕਾਰੋਂ ਜੇ ਡਿੱਗਦਾ ਹੈ, ਉਸ ਦੇ ਖਰੋਚਾਂ ਲਗਦੀਆਂ ਹਨ ਅਤੇ ਉਹ ਦੁਬਾਰਾ ਫਿਰ ਚੜ੍ਹਨ ਦੀ ਕੋਸ਼ਿਸ਼ ਕਰਦਾ ਹੈ। ਸੋ, ਇਸ ਕਰਕੇ ਵਿਸ਼ਵਾਸ ਜਿੱਤਣਾ ਸੌਖਾ ਹੈ ਪਰ ਵਿਸ਼ਵਾਸ ਰੱਖਣਾ ਬਹੁਤ ਔਖਾ ਹੈ। ਮੈਨੂੰ ਉਮੀਦ ਹੈ ਕਿ ਜਿਹੜੇ ਮੇਰੇ 91 ਸਿਪਾਹੀ ਬੈਠੇ ਹਨ ਇਹ ਵਿਸ਼ਵਾਸ ਰੱਖਣਗੇ। (ਥੰਪਿੰਗ) ਇਨ੍ਹਾਂ ਵਿੱਚੋਂ ਬਹੁਤ ਸਾਰਿਆਂ ਦੇ ਘਰਾਂ ਵਿੱਚ ਪਹਿਲੀ ਵਾਰ ਐਮ.ਐਲ.ਏ. ਸ਼ਿਪ ਗਈ ਹੈ। ਕਈਆਂ ਨੂੰ ਪਹਿਲੀ ਵਾਰ ਪਤਾ ਲੱਗਾ ਹੈ ਕਿ ਵਿਧਾਨ ਸਭਾ ਕਿਹੋ ਜਿਹੀ ਹੁੰਦੀ

ਹੈ। ਪਹਿਲੀ ਵਾਰ ਪਤਾ ਲੱਗਾ ਹੈ ਕਿ ਕਾਨੂੰਨ ਕੀ ਹੁੰਦਾ ਹੈ। ਆਹ, (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ) ਜਿਹੜੇ ਸਾਨੂੰ ਕਾਨੂੰਨ ਸਮਝਾ ਕੇ ਗਏ ਹਨ, ਇਹ ਇੱਥੇ ਹੀ ਰਹੇ ਹਨ, ਇਸ ਤਰ੍ਹਾਂ ਹੀ ਰਹਿਣਗੇ। ਸਾਰੀ ਜ਼ਿੰਦਗੀ ਰੌਲਾ ਹੀ ਪਾਈ ਜਾਣਗੇ। ਰੋਂਦੂ-ਪੋਂਦੂ ਹੀ ਰਹਿਣਗੇ। ਆਹ ਨਹੀਂ ਹੋਇਆ, ਮੁਰਦਾਬਾਦ। ਇਹ ਨਹੀਂ ਹੋਇਆ, ਮੁਰਦਾਬਾਦ। ਨਗੋਚਾਂ ਹੀ ਕੱਢੀ ਜਾਣਗੇ। ਨੁਕਸ ਹੀ ਕੱਢੀ ਜਾਣਗੇ। ਕਦੇ ਕਿਸੇ ਚੰਗੇ ਕੰਮ ਦੀ ਤਾਰੀਫ ਨਹੀਂ ਕਰਨਗੇ। ਜੇ ਕਦੇ ਇਨ੍ਹਾਂ ਤੋਂ ਤਾਰੀਫ ਹੋ ਜਾਵੇ ਤਾਂ ਇਨ੍ਹਾਂ ਨੂੰ ਇਨ੍ਹਾਂ ਦੇ ਆਕਾਵਾਂ ਦੇ ਫੋਨ ਆ ਜਾਂਦੇ ਹਨ ਕਿ ਤਾਰੀਫ ਕਿਵੇਂ ਕਰ ਦਿੱਤੀ, ਆਪਾਂ ਤਾਂ ਸਿਰਫ ਨੁਕਸ ਕੱਢਣਾ ਹੈ। ਚੰਗੇ ਕੰਮ ਦੀ ਤਾਰੀਫ ਕਰਨੀ ਚਾਹੀਦੀ ਹੈ। ਪਰ ਨਹੀਂ, ਲੋਕ ਤਾਂ ਦੇਖੀ ਹੀ ਜਾਂਦੇ ਹਨ। ਲੋਕ ਤਾਂ ਸੱਥਾਂ ਵਿੱਚ ਬੈਠ ਕੇ ਸਾਰਾ ਕੁਝ ਦੇਖੀ ਜਾਂਦੇ ਹਨ। ਹਰ ਇੱਕ ਦਾ ਰਿਪੋਰਟ ਕਾਰਡ ਲੋਕਾਂ ਕੋਲ ਪਿਆ ਹੈ। ਇਹ ਗਲਤਫਹਿਮੀ ਵਿੱਚ ਨਾ ਰਹਿਣ। ਕੋਈ ਵੀ ਲੀਡਰ ਭਾਵੇਂ ਸਾਡੀ ਪਾਰਟੀ ਦੇ ਹਨ ਜੇਕਰ ਇਹ ਸੋਚਦੇ ਹਨ ਕਿ ਮੈਂ ਵੱਧ ਬੋਲ ਗਿਆ ਜਾਂ ਜੇ ਮੈਂ ਟੀ.ਵੀ. ਤੇ ਜ਼ਿਆਦਾ ਆਉਂਦਾ ਹਾਂ ਜਾਂ ਮੈਂ ਕਿਸੇ ਗੱਲ ਦਾ ਵਿਰੋਧ ਕਰ ਦਿੱਤਾ ਤਾਂ ਸ਼ਾਇਦ ਲੋਕ ਮੈਨੂੰ ਕਹਿਣਗੇ ਕਿ ਇਹ ਵੱਡਾ ਲੀਡਰ ਹੈ। ਇਸ ਤਰ੍ਹਾਂ ਨਹੀਂ ਹੈ। ਲੋਕ ਰਿਪੋਰਟ ਕਾਰਡ ਰੱਖੀ ਬੈਠੇ ਹਨ। ਲੋਕ ਇਹ ਦੇਖ ਰਹੇ ਹਨ ਕਿ ਕੌਣ ਦਿਲੋਂ ਬੋਲ ਰਿਹਾ ਹੈ ਅਤੇ ਕੌਣ ਉੱਪਰਲੇ ਮਨੋਂ ਬੋਲ ਰਿਹਾ ਹੈ। ਕੌਣ ਕਿਸ ਨਾਲ ਰਲਿਆ ਹੋਇਆ ਹੈ। ਹੈਰਾਨੀ ਦੀ ਗੱਲ ਇਹ ਹੈ ਕਿ ਇਨ੍ਹਾਂ ਨੇ ਹਰ ਇੱਕ ਚੀਜ਼ ਆਪਣੇ ਨਾਂਅ ਹੀ ਲਗਾ ਲਈ ਹੈ। ਸਰਕਾਰਾਂ ਵੀ ਆਪਣੇ ਨਾਂਅ ਲਾਉਂਦੇ ਫਿਰਦੇ ਹਨ। ਬੰਗਾਲ, ਤੇਲੰਗਾਨਾ, ਦਿੱਲੀ ਵਿੱਚ ਵੀ ਸਾਨੂੰ ਵਿਸ਼ਵਾਸ ਮੱਤ ਲੈ ਕੇ ਆਉਣੇ ਪੈਂਦੇ ਹਨ। ਸਾਨੂੰ 6, ਸਾਢੇ 6 ਮਹੀਨਿਆਂ ਬਾਅਦ ਵਿਸ਼ਵਾਸ ਦਿਖਾਉਣਾ ਪੈਂਦਾ ਹੈ। ਇਸ ਦਾ ਕਾਰਨ ਇਹ ਹੈ ਕਿ ਇਸ ਵਿਸ਼ਵਾਸ ਨੂੰ ਤੋੜਣ ਅਤੇ ਵਿਸ਼ਵਾਸ ਨੂੰ ਖਰੀਦਣ ਲੱਗ ਪਏ ਹਨ। ਆਪੋਜ਼ੀਸ਼ਨ ਵਿੱਚ ਮੇਰੇ ਸਾਥੀ ਬੈਠੇ ਹਨ (ਬੀ.ਜੇ.ਪੀ. ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ)। ਇਨ੍ਹਾਂ ਨੂੰ ਵੀ ਬੋਲਣ ਦਾ ਮੌਕਾ ਮਿਲਣਾ ਚਾਹੀਦਾ ਹੈ। ਇਹ ਵੀ ਜਿੱਤ ਕੇ ਆਏ ਹਨ। ਸਾਡਾ ਵੀ ਬੂਥ ਲੱਗਿਆ ਸੀ, ਸਭ ਦਾ ਸੇਮ ਬੂਥ ਸੀ। ਉਹੀ ਮਸ਼ੀਨ ਸੀ। ਬਟਨ ਦਾ ਇੱਕ ਅੱਧਾ ਪੁਆਇੰਟ ਉੱਪਰ ਥੱਲੇ ਹੋਵੇਗਾ। ਲੋਕਾਂ ਨੇ ਇਨ੍ਹਾਂ ਨੂੰ ਵੀ ਚੁਣਿਆ ਹੈ। ਇਨ੍ਹਾਂ ਦੀ ਰਿਸਪੈਕਟ ਕਰਨੀ ਬਣਦੀ ਹੈ। ਸੋ, ਇਸ ਕਰਕੇ ਸਪੀਕਰ ਸਾਹਿਬ, ਮੈਂ ਤਾਂ ਇਹ ਹੀ ਕਹਾਂਗਾ ਕਿ ਇਨ੍ਹਾਂ ਲੀਡਰਾਂ ਨੇ ਬਹੁਤ ਨੁਕਸਾਨ ਕਰ ਦਿੱਤਾ। ਖਾਸ ਤੌਰ ਤੇ ਜਿਹੜੇ ਕਦੇ ਇੱਧਰ, ਕਦੇ ਉੱਧਰ ਹੁੰਦੇ ਹਨ। ਜੇ ਇੱਧਰ ਕੰਮ ਨਹੀਂ ਬਣਿਆ ਤਾਂ ਉੱਧਰ, ਉੱਧਰ ਕੰਮ ਨਹੀਂ ਬਣਿਆਂ ਤਾਂ ਉੱਧਰ। ਕੈਪਟਨ ਸਾਹਿਬ ਸਾਢੇ ਚਾਰ ਸਾਲ ਮੁੱਖ ਮੰਤਰੀ ਰਹੇ ਹਨ ਫਿਰ ਕਿਤੇ ਹੋਰ ਚਲੇ ਗਏ। ਇਸ ਦਾ ਮਤਲਬ ਸਾਢੇ ਚਾਰ ਸਾਲ ਤੋਂ ਵੀ ਉੱਧਰ ਹੀ ਸੀ, ਇੱਕਦਮ ਤਾਂ ਮਨ ਬਦਲਿਆ ਨਹੀਂ ਹੋਵੇਗਾ। ਸਪੀਕਰ ਸਾਹਿਬ, ਬਥੇਰਾ ਰੌਲਾ ਪਾਇਆ, ਤੁਸੀਂ ਵੀ ਉਦੋਂ ਆਪੋਜ਼ੀਸ਼ਨ ਵਿੱਚ ਹੁੰਦੇ ਸੀ। ਬਥੇਰਾ ਰੌਲਾ ਪਾਇਆ ਕਿ ਇਹ ਉਨ੍ਹਾਂ ਦੀ ਬੋਲੀ ਬੋਲਦੇ ਹਨ, ਪਰ ਨਹੀਂ ਮੰਨੇ।

ਹੁਣ ਕਹਿੰਦੇ ਕਿ ਇਹ ਤਾਂ ਪਹਿਲਾਂ ਹੀ ਇਵੇਂ ਸੀ। ਸਪੀਕਰ ਸਾਹਿਬ, ਸਭ ਤੋਂ ਵੱਡੀ ਗੱਲ ਮੈਂ ਇਹ ਹਾਊਸ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅਮਰੀਕਾ ਦੇ ਵਿੱਚ ਚਾਰ ਨਵੰਬਰ ਨੂੰ ਵੋਟਾਂ ਪੈਂਦੀਆਂ ਹਨ। ਹਰ ਚਾਰ ਸਾਲ ਬਾਅਦ, ਚਾਰ ਨਵੰਬਰ ਨੂੰ ਪ੍ਰੈਜ਼ੀਡੈਂਟ ਦੀਆਂ ਵੋਟਾਂ ਪੈਂਦੀਆਂ ਹਨ। ਚਾਰ ਨਵੰਬਰ ਨੂੰ ਸ਼ਾਮ ਤੱਕ ਪ੍ਰੈਜ਼ੀਡੈਂਟ ਦਾ ਨਾਂਅ ਡਿਕਲੇਅਰ ਕਰ ਦਿੱਤਾ ਜਾਂਦਾ ਹੈ। ਪਰ ਉਹ ਸਹੁੰ 20 ਜਨਵਰੀ ਨੂੰ ਚੁੱਕਦਾ ਹੈ। ਚਾਰ ਨਵੰਬਰ, ਚਾਰ ਦਸੰਬਰ, ਚਾਰ ਜਨਵਰੀ ਅਤੇ ਫਿਰ 20 ਜਨਵਰੀ, ਢਾਈ ਮਹੀਨੇ ਬਾਅਦ ਸਹੁੰ ਚੁੱਕਦਾ ਹੈ। ਇਸ ਤਰ੍ਹਾਂ ਕਿਉਂ ਹੁੰਦਾ ਹੈ, ਚੁਣਿਆ ਤਾਂ ਉਸ ਦਿਨ ਹੀ ਗਿਆ ਸੀ। ਆਪਣੇ ਤਾਂ ਆਪਾਂ ਮਰਜ਼ੀ ਮੁਤਾਬਕ ਰੱਖ ਲੈਂਦੇ ਹਾਂ ਕਿ ਇਸ ਤਰੀਕ ਨੂੰ ਰਿਜ਼ਲਟ ਆ ਗਿਆ ਚਾਹੇ ਅਗਲੇ ਦਿਨ ਸਹੁੰ ਚੁੱਕ ਲਵੋ। ਉਸ ਨੂੰ ਸੱਤਾ ਟਰਾਂਸਫਰ, power transfer ਕਹਿੰਦੇ ਹਨ। ਉੱਥੇ ਅਫਸਰਾਂ ਨੂੰ ਪੁਰਾਣੇ ਪ੍ਰੈਜ਼ੀਡੈਂਟ ਦੀਆਂ ਸਾਈਨ ਕੀਤੀਆਂ ਹੋਈਆਂ ਫਾਈਲਾਂ ਨੂੰ ਕਲੀਅਰ ਕਰਨ ਲਈ ਢਾਈ ਮਹੀਨੇ ਲੱਗ ਜਾਂਦੇ ਹਨ। ਕਿੰਨੀਆਂ ਫਾਈਲਾਂ ਪੈਂਡਿੰਗ ਪਈਆਂ ਹਨ, ਕਿੰਨੀਆਂ ਦੇ ਵਿੱਚ ਕੰਮ ਹੋਣ ਵਾਲਾ ਹੈ। ਪੁਰਾਣੇ ਪ੍ਰੈਜ਼ੀਡੈਂਟ ਵੱਲੋਂ ਜਾਂਦੇ-ਜਾਂਦੇ ਕਿਹੜੇ ਗਲਤ ਫੈਸਲੇ ਕੀਤੇ ਗਏ ਹਨ, ਕਿੰਨੇ ਕੁ ਰੋਕਣੇ ਹਨ ਤਾਂ ਕਿ ਜਦੋਂ 20 ਜਨਵਰੀ ਨੂੰ ਪ੍ਰੈਜ਼ੀਡੈਂਟ Oath ਲਵੇ, ਉਸ ਕੋਲ ਜਿਹੜੀਆਂ ਫਾਈਲਾਂ ਆਉਣਗੀਆਂ ਉਹ ਕੰਟਰੋਵਰਸ਼ੀਅਲ ਫਾਈਲਾਂ ਨਾ ਹੋਣ। ਇਸ ਤਰ੍ਹਾਂ ਨਾ ਹੋਵੇ ਕਿ ਨਵਾਂ ਪ੍ਰੈਜ਼ੀਡੈਂਟ ਕਹੇ ਕਿ ਇਹ ਫੈਸਲਾ ਤਾਂ ਪਹਿਲਾਂ ਲਿਆ ਗਿਆ ਸੀ, ਇਸ ਸਬੰਧੀ ਮੈਂ ਕੀ ਕਰ ਸਕਦਾ ਹਾਂ। ਸਾਰਾ ਕੁਝ ਕਲੀਅਰ ਕਰ ਦਿੱਤਾ ਜਾਂਦਾ ਹੈ। ਸੱਤਾ ਟਰਾਂਸਫਰ ਨੂੰ ਇੰਨਾ ਟਾਈਮ ਲੱਗ ਜਾਂਦਾ ਹੈ। ਅਸੀਂ 16 ਮਾਰਚ ਨੂੰ ਸਹੁੰ ਚੁੱਕੀ ਸੀ। ਮੇਰੇ ਕੋਲ ਵੀ ਮੁੱਖ ਮੰਤਰੀ ਦੇ ਤੌਰ ਤੇ ਬਹੁਤ ਸਾਰੀਆਂ ਕੰਟਰੋਵਰਸ਼ੀਅਲ ਫਾਈਲਾਂ ਆਉਂਦੀਆਂ ਹਨ। ਬਹੁਤ ਸਾਰੇ ਫੈਸਲੇ ਸਰਕਾਰ ਨੇ ਆਪਣੇ ਆਖਰੀ ਦਿਨਾਂ ਵਿੱਚ ਕੀਤੇ ਹੋਏ ਹਨ। ਪਿਛਲੀ ਸਰਕਾਰ ਵੱਲੋਂ ਜਾਂਦੇ-ਜਾਂਦੇ ਫੈਸਲੇ ਕੀਤੇ ਹੋਏ ਹਨ। ਕਈ post dated ਅਤੇ ਕਈ pre dated ਫੈਸਲੇ ਹਨ।

1.50/ਪ.ਸ਼/ਅ.ਗੌ.

ਮੈਂ ਇਸ ਬਾਰੇ ਉਨ੍ਹਾਂ ਨੂੰ ਅਤੇ ਖਾਸ ਤੌਰ ਤੇ ਸਾਬਕਾ ਮੁੱਖ ਮੰਤਰੀ ਚੰਨੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ। ਸਰ, ਉਹ ਕਿੱਥੇ ਹਨ? ਸਾਬਕਾ ਮੁੱਖ ਮੰਤਰੀ ਚੰਨੀ ਸਾਹਿਬ ਵੋਟਾਂ ਤੋਂ ਬਾਅਦ ਕਿੱਥੇ ਚਲੇ ਗਏ? ਮੈਂ ਉਨ੍ਹਾਂ ਤੋਂ ਬਹੁਤ ਸਾਰੀਆਂ ਫਾਈਲਾਂ ਦੇ ਬਾਰੇ ਪੁੱਛਣਾ ਚਾਹੁੰਦਾ ਹਾਂ ਕਿ ਉਹ ਕੀ ਅਤੇ ਕਿਵੇਂ ਸਾਈਨ ਕਰ ਗਏ ਅਤੇ ਹੁਣ ਇਨ੍ਹਾਂ ਦਾ ਕੀ ਕਰੀਏ? ਕੀ ਤੁਸੀਂ ਸਾਨੂੰ ਸੱਤਾ ਟਰਾਂਸਫਰ ਸਬੰਧੀ ਵੀ ਨਹੀਂ ਮਿਲ ਸਕਦੇ? ਸਰ, ਇਹ ਪਾਕਿਸਤਾਨ ਥੋੜ੍ਹੀ ਹੈ। ਪਾਕਿਸਤਾਨ ਦੇ ਵਿੱਚ ਇਸ ਤਰ੍ਹਾਂ ਹੁੰਦਾ ਹੈ ਕਿ ਜੇਕਰ ਤੁਸੀਂ ਪ੍ਰਧਾਨ ਮੰਤਰੀ ਹੋ ਅਤੇ ਜਿਸ ਦਿਨ ਤੁਹਾਨੂੰ ਲਾਹ ਦਿੱਤਾ ਜਾਂ ਤਾਂ ਤੁਸੀਂ ਭੱਜ ਜਾਓ ਨਹੀਂ ਤਾਂ ਫਿਰ ਫਾਂਸੀ। ਮੈਂ ਇਨ੍ਹਾਂ ਕਾਂਗਰਸੀਆਂ ਨੂੰ

ਪੁੱਛਣਾ ਚਾਹੁੰਦਾ ਹਾਂ ਕਿ ਚੰਨੀ ਸਾਹਿਬ ਕਿਉਂ ਭੱਜ ਗਏ? ਤੁਸੀਂ ਸੀ.ਐਮ. ਕੈਂਡੀਡੇਟ ਤਾਂ ਵਿਖਾ ਦਿਓ। ਮੈਂ ਬਹੁਤ ਸਾਰੀਆਂ ਫਾਈਲਾਂ ਬਾਰੇ ਪੁੱਛਣਾ ਚਾਹੁੰਦਾ ਹਾਂ ਕਿਉਂਕਿ ਉਨ੍ਹਾਂ ਨੇ ਬਹੁਤ ਸਾਰੇ ਫੈਸਲੇ ਲਏ ਹੋਏ ਹਨ, ਲਾਸਟ ਦਿਨਾਂ ਦੇ ਵਿੱਚ ਫੈਸਲੇ ਲਏ ਹੋਏ ਹਨ। ਕੋਈ ਕਹਿੰਦਾ ਹੈ ਕਿ ਉਹ ਅਮਰੀਕਾ ਵਿੱਚ ਹਨ ਅਤੇ ਕੋਈ ਕਹਿੰਦਾ ਹੈ ਕਿ ਉਹ ਕੈਨੇਡਾ ਵਿੱਚ ਹਨ। ਤੁਸੀਂ ਇਸ ਕੰਮ ਲਈ ਮੁੱਖ ਮੰਤਰੀ ਬਣੇ ਸਨ ਕਿ ਅਸੀਂ 118-120 ਦਿਨ ਮੁੱਖ ਮੰਤਰੀ ਬਣ ਜਾਵਾਂਗੇ ਅਤੇ ਫਿਰ ਇੱਥੋਂ ਭੱਜ ਜਾਵਾਂਗੇ। ਇਸ ਦਾ ਮਤਲਬ ਕਿ ਤੁਸੀਂ ਆਪਣੇ ਆਪ ਹੀ ਗਿਲਟੀ ਫੀਲ ਕਰ ਰਹੇ ਹੋ। ਤੁਸੀਂ ਇੱਥੇ ਰਹੋ ਕਿ ਮੈਂ ਮੁੱਖ ਮੰਤਰੀ ਹੁੰਦਾ ਸੀ। ਬਹੁਤ ਸਾਰੇ ਸਾਬਕਾ ਮੁੱਖ ਮੰਤਰੀ ਇੱਥੇ ਰਹਿੰਦੇ ਹਨ। ਇਸ ਦਾ ਮਤਲਬ ਕਿ ਕੁਝ ਨਾ ਕੁਝ ਗਲਤ ਕੀਤਾ ਹੈ। ਕਾਂਗਰਸ ਦੇ ਵਿੱਚ ਇਹ ਹਾਲਾਤ ਹੈ ਕਿ ਕਾਂਗਰਸੀ ਉਨੀ ਦੇਰ ਹੀ ਇਮਾਨਦਾਰ ਹਨ, ਜਿੰਨੀ ਦੇਰ ਮੌਕਾ ਨਹੀਂ ਮਿਲਦਾ। ਜਦੋਂ ਮੌਕਾ ਮਿਲ ਜਾਵੇ ਤਾਂ ਫਿਰ ਚੱਕ ਦਿਉ ਫੱਟੇ। ਸਰ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਸਾਡਾ ਮੁੱਖ ਮੰਤਰੀ ਚੰਨੀ ਸੀ, ਉਹ ਹੁਣ ਕਿੱਥੇ ਹਨ? ਬਹੁਤ ਸਾਰੀਆਂ ਫਾਈਲਾਂ ਬਾਰੇ ਡਿਸਕਸ ਕਰਨਾ ਹੈ ਕਿਉਂਕਿ ਅਫਸਰ ਕਹਿੰਦੇ ਹਨ ਕਿ ਚੰਨੀ ਸਾਹਿਬ ਨੇ ਸਾਈਨ ਕੀਤੇ ਹਨ। ਮੈਂ ਕਹਿੰਦਾ ਹਾਂ ਕਿ ਅਸੀਂ ਹੁਣ ਕਿਵੇਂ ਕਰੀਏ ਕਿਉਂਕਿ ਇਹ ਤਾਂ ਲੋਕਾਂ ਦੇ ਵਿਰੁੱਧ ਫੈਸਲੇ ਹਨ। ਉਹ ਕਹਿੰਦੇ ਹਨ ਕਿ ਕੀ ਕਰੀਏ, ਇਹ ਤਾਂ ਚੰਨੀ ਸਾਹਿਬ ਨੇ ਕੀਤੇ ਹਨ। ਹੁਣ ਇਨ੍ਹਾਂ ਨੂੰ ਵਾਪਸ ਕਿਵੇਂ ਲਈਏ ਜਾਂ ਚੰਨੀ ਸਾਹਿਬ ਨੂੰ ਕਿਸ ਤਰ੍ਹਾਂ ਪੁੱਛੀਏ ਕਿ ਫੈਸਲੇ ਕਿਉਂ ਲਏ ਹਨ। ਉਹ ਕਿਧਰੇ ਲੱਭਦੇ ਹੀ ਨਹੀਂ। ਜਿਨ੍ਹਾਂ ਦਾ ਮੁੱਖ ਮੰਤਰੀ ਦਾ ਕੈਂਡੀਡੇਟ ਇੱਥੇ ਨਹੀਂ ਆਉਂਦਾ, ਜਿਨ੍ਹਾਂ ਦੇ 09 ਮੁੱਖ ਮੰਤਰੀ ਬੀ.ਜੇ.ਪੀ. ਵਿੱਚ ਸ਼ਾਮਲ ਹੋ ਗਏ, ਜਿਨ੍ਹਾਂ ਦੇ ਰੋਜ਼ ਐਮ.ਐਲ.ਏ. ਬੀ.ਜੇ.ਪੀ ਵਿੱਚ ਜਾਂਦੇ ਹਨ। ਇਕ ਕਹਾਵਤ ਹੈ। ਇਹ ਅਸ਼ੋਕ ਗਹਿਲੋਤ ਜੀ ਨੂੰ ਕਹਿੰਦੇ ਹਨ ਕਿ ਨੈਸ਼ਨਲ ਕਾਂਗਰਸ ਪਾਰਟੀ ਦਾ ਚੇਅਰਮੈਨ ਬਣ ਜਾਉ। ਸਰ, ਕਾਂਗਰਸ ਪਾਰਟੀ ਦੀ ਹਾਲਤ ਦੇਖੋ ਕਿ ਉਸ ਦਾ ਕੋਈ ਪ੍ਰਧਾਨ ਬਣਨ ਨੂੰ ਹੀ ਤਿਆਰ ਨਹੀਂ ਹੈ। ਉਹ ਕਹਿੰਦੇ ਕਿ ਮੈਂ ਨਹੀਂ ਬਣਨਾ, ਮੈਂ ਤਾਂ ਰਾਜਸਥਾਨ ਦਾ ਮੁੱਖ ਮੰਤਰੀ ਹੀ ਰਹਾਂਗਾ। ਇੱਕ ਬੰਦੇ ਦਾ ਮੈਨੂੰ ਫੋਨ ਆਇਆ ਅਤੇ ਉਸ ਨੇ ਪੁੱਛਿਆ ਕਿ ਰਾਜਸਥਾਨ ਦੇ ਵਿੱਚ ਕੀ ਰੌਲਾ ਪੈ ਗਿਆ? ਮੈਂ ਕਿਹਾ ਕਿ ਜਿਹੜਾ ਮੁੱਖ ਮੰਤਰੀ ਹੈ, ਉਹ ਕਹਿੰਦਾ ਹੈ ਕਿ ਮੈਂ ਸਾਰੇ ਮੁਲਕ ਦਾ ਕਾਂਗਰਸ ਦਾ ਪ੍ਰਧਾਨ ਨਹੀਂ ਬਣਨਾ। ਉਹ ਅੱਗੋਂ ਮੈਨੂੰ ਕਹਿੰਦਾ, ਸਹੀ ਗੱਲ ਹੈ ਕਿ ਜਿਵੇਂ ਕੋਈ ਪਟਵਾਰੀ ਕਹਿੰਦਾ ਹੈ ਕਿ ਮੈਨੂੰ ਕਾਨੂੰਗੋ ਨਾ ਬਣਾ ਦਿਓ (ਹਾਸਾ)। ਇਵੇਂ ਹੀ ਰੌਲਾ ਪਾ ਦਿੱਤਾ ਕਿ ਮੈ ਉਸ ਨੂੰ ਨਹੀ ਬਣਨ ਦੇਣਾ, ਅੱਜ ਇਨ੍ਹਾਂ ਦੀ ਫਲਾਣੇ ਥਾਂ ਮੀਟਿੰਗ ਹੋ ਗਈ। ਸਰ, ਅਖੀਰ ਦੇ ਵਿੱਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੂਰੇ ਦੇਸ਼ ਦੇ ਵਿੱਚ ਕਾਂਗਰਸੀ, ਬੀ.ਜੇ.ਪੀ. ਦੇ ਨਾਲ ਮਿਲੇ ਹੋਏ ਹਨ। ਇਹ ਕਿਵੇਂ ਰਲੇ ਹੋਏ ਹਨ। ਮੈਂ ਆਪਣੇ ਸਾਰੇ ਐਮ.ਐਲ.ਏ. ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਅਤੇ ਕੱਲ੍ਹ ਨੂੰ ਤੁਹਾਨੂੰ ਮੀਡੀਆ ਵੀ ਪੁੱਛੇਗਾ। ਜਿਹੜੀ ਭਾਰਤ ਜੋੜੋ ਦੀ ਯਾਤਰਾ ਕੰਨਿਆ ਕੁਮਾਰੀ ਤੋਂ ਕਸ਼ਮੀਰ ਤੱਕ 150-170 ਦਿਨ ਦੀ ਹੈ, ਉਸ ਦੇ ਵਿੱਚ

ਗੁਜਰਾਤ ਅਤੇ ਹਿਮਾਚਲ ਸਟੇਟ ਹੀ ਨਹੀਂ ਹਨ ਜਿੱਥੇ ਕਿ ਵੋਟਾਂ ਹੋਣੀਆਂ ਹਨ। ਇਸ ਦਾ ਮਤਲਬ ਇਹ ਹੈ ਕਿ ਉਹ ਚਾਹੁੰਦੇ ਹਨ ਕਿ ਬੀ.ਜੇ.ਪੀ. ਜਿੱਤ ਜਾਵੇ ਅਤੇ ਆਮ ਆਦਮੀ ਪਾਰਟੀ ਅੱਗੇ ਨਾ ਆ ਜਾਵੇ। ਸਰ, ਪਰ ਦਰਿਆਵਾਂ ਨੂੰ ਨੱਕੇ ਨਹੀਂ ਲੱਗ ਸਕਦੇ ਅਤੇ ਇਨ੍ਹਾਂ ਦੇ ਮੁਤਾਬਿਕ ਦੁਨੀਆ ਨਹੀਂ ਚਲ ਸਕਦੀ। ਮੈਂ ਇਹ ਗੱਲ ਪਾਰਲੀਮੈਂਟ ਦੇ ਵਿੱਚ ਵੀ ਬੋਲੀ ਸੀ ਅਤੇ ਅੱਜ ਵੀ ਬੋਲ ਦਿੰਦਾ ਹਾਂ ਤਾਂ ਕਿ ਲੋਕਾਂ ਦੇ ਦਿਲਾਂ ਦੀ ਆਵਾਜ਼, ਇਸ ਮਾਈਕ ਰਾਹੀਂ, ਇਨ੍ਹਾਂ ਕੈਮਰਿਆਂ ਰਾਹੀਂ ਦੁਨੀਆ ਤੱਕ ਪਹੁੰਚ ਜਾਵੇ।

नदी के घाट पर अगर ये सियासी लोग बस जाएँ
तो प्यासे होंठ एक एक बूँद पानी को तरस जाएँ
ग़नीमत है कि मौसम पर हकूमत चल नहीं सकती
वरना सारे के सारे बादल इनके खेतों में ही बरस जाएँ।

ਬਹੁਤ-ਬਹੁਤ ਧੰਨਵਾਦ ਜੀ। ਇਹ ਜਿਹੜਾ ਵਿਸ਼ਵਾਸ ਦਾ ਮਤਾ ਹੈ, ਇਹ ਲੋਕਾਂ ਨੇ ਪੇਸ਼ ਕੀਤਾ ਹੈ ਅਤੇ ਲੋਕਾਂ ਨੇ ਮੇਰੇ ਤੇ ਵਿਸ਼ਵਾਸ ਕੀਤਾ ਹੈ, ਮੈਂ ਲੋਕਾਂ ਤੇ ਵਿਸ਼ਵਾਸ ਕਰਦਾ ਹਾਂ। ਮੈਨੂੰ ਉਮੀਦ ਹੈ ਕਿ ਪੰਜਾਬ ਦੇ ਲੋਕ ਸਾਥ ਦੇਣਗੇ।

**1.55/ਜਸਪਾਲ/27.9.2022/ਬਰਿੰਦਰਾ**

ਇਨ੍ਹਾਂ ਸਾਰਿਆਂ ਦੀਆਂ ਜਿਹੜੀਆਂ ਚਾਲਾਂ ਹਨ ਜਾਂ ਜਿਹੜੀਆਂ ਇਹ ਉਲਝਣਾਂ ਪਾਉਣ ਦੀਆਂ ਕੋਸ਼ਿਸ਼ਾਂ ਕਰ ਰਹੇ ਹਨ, 70 ਸਾਲ ਦੀ ਤਾਣੀ ਜਿਹੜੀ ਇਨ੍ਹਾਂ ਨੇ ਹੀ ਉਲਝਾਈ ਹੋਈ ਹੈ, ਉਸ ਨੂੰ ਸੁਲਝਾਉਣ ਵਿੱਚ ਅਸੀਂ ਪੌਣੇ ਤਿੰਨ ਕਰੋੜ ਪੰਜਾਬੀਆਂ ਦੇ ਨਾਲ ਚੱਲਾਂਗੇ। (ਥੰਪਿੰਗ)

**ਮਾਨਯੋਗ ਸਪੀਕਰ :** ਹਾਂ ਜੀ, ਮੰਤਰੀ ਜੀ, ਸ਼੍ਰੀ ਅਮਨ ਅਰੋੜਾ ਜੀ।

**ਸੂਚਨਾ ਤੇ ਲੋਕ ਸੰਪਰਕ ਮੰਤਰੀ (ਸ਼੍ਰੀ ਅਮਨ ਅਰੋੜਾ) :** ਬਹੁਤ ਬਹੁਤ ਧੰਨਵਾਦ ਸਪੀਕਰ ਸਾਹਿਬ। ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ, ਸਰਦਾਰ ਭਗਵੰਤ ਮਾਨ ਜੀ ਨੇ ਇਹ ਜਿਹੜੀਆਂ ਦਿਲ ਦੀਆਂ ਗਹਿਰਾਈਆਂ ਵਿਚੋਂ ਗੱਲਾਂ ਕੀਤੀਆਂ ਹਨ, ਇਹ ਉਹੀ ਗੱਲਾਂ ਹਨ, ਜਿਨ੍ਹਾਂ ਨੂੰ ਸੁਣਨ ਲਈ ਅਤੇ ਜਿਨ੍ਹਾਂ ਨੂੰ ਪੂਰਾ ਕਰਨ ਲਈ ਮਾਨ ਸਾਹਿਬ ਦੀ ਅਗਵਾਈ ਵਿਚ ਪੌਣੇ ਤਿੰਨ ਕਰੋੜ ਜਨਤਾ ਨੇ ਵਿਸ਼ਵਾਸ ਪ੍ਰਗਟਾਇਆ ਸੀ। ਇਹੀ ਗੱਲਾਂ ਪੰਜਾਬ ਅਤੇ ਦੁਨੀਆਂ ਵਿੱਚ ਬੈਠੇ ਪੂਰੇ ਲੋਕ ਸੁਣਨਾ ਚਾਹੁੰਦੇ ਸੀ ਪਰ ਬਦਕਿਸਮਤੀ ਇਸ ਗੱਲ ਦੀ ਹੈ ਕਿ ਜਿਹੜੇ ਸਾਡੇ ਸਾਹਮਣੇ ਵਾਲੇ ਹਨ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ), ਇਨ੍ਹਾਂ ਦੀਆਂ ਗੱਲਾਂ, ਇਨ੍ਹਾਂ ਨੂੰ

ਹੀ ਗਵਾਰਾ ਨਹੀਂ ਸੀ। ਅੱਜ ਜੋ ਲੋਕਤੰਤਰ ਨੂੰ ਇਹ ਬਦਨਾਮ ਕਰਕੇ ਗਏ ਹਨ, ਉਹ ਬਹੁਤ ਅਨਫਾਰਚੂਨੇਟ ਹੈ, ਬਹੁਤ ਮੰਦਭਾਗਾ ਹੈ। ਸਪੀਕਰ ਸਾਹਿਬ, ਸੀ.ਐਮ.ਸਾਹਿਬ ਨੇ ਵੀ ਕਿਹਾ ਹੈ ਤੇ ਮੈਂ ਵੀ ਇਹੀ ਗੱਲ ਰਿਪੀਟ ਕਰਦਾ ਹਾਂ ਕਿ ਮਜ਼ਾ ਤਾਂ ਹੀ ਸੀ ਜੇ ਅੱਜ ਸਾਹਮਣੇ ਬੈਠੇ ਹੁੰਦੇ ਤੇ ਅੱਖਾਂ ਦੇ ਵਿੱਚ ਅੱਖਾਂ ਪਾ ਕੇ ਗੱਲ ਕਰਦੇ ਤਾਂ ਨਜ਼ਾਰਾ ਹੋਰ ਸੀ। ਪਿੱਠ ਪਿਛੇ ਕਦੇ ਗੱਲ ਕੀਤੀ ਨਹੀਂ ਪਰ ਇਨ੍ਹਾਂ ਨੂੰ ਪਿੱਠ ਦਿਖਾਉਣ ਦੀ ਆਦਤ ਹੈ, ਚਲੋ ਕੋਈ ਗੱਲ ਨਹੀਂ। ਸਰ, ਸੀ.ਐਮ.ਸਾਹਿਬ ਨੇ ਵਿਸ਼ਵਾਸ ਮੱਤ ਦੀ ਗੱਲ ਕੀਤੀ। ਸਰ, ਮੈਂ ਅੱਜ ਇਹ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਤੱਕ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਅਗਵਾਈ ਦੇ ਵਿੱਚ ਪੰਜਾਬ ਨੂੰ ਦੇਸ਼ ਦਾ ਨੰਬਰ ਇੱਕ ਸੂਬਾ ਨਹੀਂ ਬਣਾ ਦਿੰਦੇ ਤੇ ਦੇਸ਼ ਨੂੰ ਸ਼੍ਰੀ ਅਰਵਿੰਦ ਕੇਜਰੀਵਾਲ ਜੀ ਦੀ ਅਗਵਾਈ ਵਿੱਚ ਦੁਨੀਆਂ ਵਿਚ ਇੱਕ ਨੰਬਰ ਦਾ ਦੇਸ਼ ਨਹੀਂ ਬਣਾ ਦਿੰਦੇ, ਉਦੋਂ ਤੱਕ ਇਹ ਆਪ ਦੇ ਸਾਰੇ 91 ਸਿਪਾਹੀ ਇਸ ਤਰ੍ਹਾਂ ਹੀ ਸਰਕਾਰ ਨਾਲ ਖੜ੍ਹੇ ਰਹਿਣਗੇ, ਆਮ ਆਦਮੀ ਪਾਰਟੀ ਨਾਲ ਖੜ੍ਹੇ ਰਹਿਣਗੇ। (ਥੰਪਿੰਗ) ਸ਼੍ਰੀ ਅਰਵਿੰਦ ਕੇਜਰੀਵਾਲ ਜੀ ਨਾਲ ਖੜ੍ਹੇ ਰਹਿਣਗੇ, ਪੰਜਾਬ ਦੇ ਮੁੱਖ ਮੰਤਰੀ, ਸਰਦਾਰ ਭਗਵੰਤ ਮਾਨ ਜੀ ਨਾਲ ਖੜ੍ਹੇ ਰਹਿਣਗੇ ਔਰ ਪੌਣੇ ਤਿੰਨ ਕਰੋੜ ਜਨਤਾ ਨਾਲ ਖੜ੍ਹੇ ਰਹਿਣਗੇ। ਸਰ, ਗੱਲ ਕਾਂਫੀਡੈਂਸ ਮੋਸ਼ਨ ਦੀ ਹੋਈ। ਸਤਿਕਾਰਯੋਗ ਬਾਜਵਾ ਸਾਹਿਬ ਬੜਾ ਕਾਨੂੰਨ ਪੜ੍ਹਾ ਕੇ ਗਏ ਹਨ। ਸਰ, ਉਨ੍ਹਾਂ ਨੇ ਮੇਰੀ ਗੱਲ ਪੂਰੀ ਹੋਣ ਨਹੀਂ ਦਿੱਤੀ, ਬਥੇਰਾ ਰੌਲਾ ਪਾਇਆ। ਸਰ, ਮੈਂ ਕਾਂਫੀਡੈਂਸ ਮੋਸ਼ਨ ਉਪਰ ਜੋ ਫੈਕਟਸ ਹਨ, ਉਹ ਰੱਖਣੇ ਚਾਹੁੰਦਾ ਹਾਂ। ਸਰ, ਮਾਨ ਸਾਹਿਬ ਵੀ ਦੱਸ ਕੇ ਗਏ ਹਨ ਕਿ ਕਿਵੇਂ ਚਾਰ ਸਟੇਟਾਂ ਦੇ ਵਿੱਚ ਕਾਂਗਰਸ ਦੀਆਂ ਜਿਹੜੀਆਂ ਸਰਕਾਰਾਂ ਹਨ ਉਹ ਬੀ.ਜੇ.ਪੀ. ਵਾਲਿਆਂ ਨੇ ਖਰੀਦ ਲਈਆਂ। ਜਾਂ ਇਨ੍ਹਾਂ ਨੇ ਆਪ ਹੀ ਵੇਚ ਕੇ, ਆਪਦੀਆਂ ਸਰਕਾਰਾਂ ਤੋੜ ਲਈਆਂ। ਹੁਣ ਤੱਕ ਕਾਂਗਰਸ ਦੇ 9 ਮੁੱਖ ਮੰਤਰੀ ਅਤੇ ਪੌਣੇ ਦੋ ਸੌ ਦੇ ਕਰੀਬ ਐਮ.ਐਲ.ਏ. ਟੁੱਟ ਕੇ ਬੀ.ਜੇ.ਪੀ. ਵਿਚ ਜਾ ਚੁੱਕੇ ਹਨ । ਸਰ, ਮੈਨੂੰ ਸਮਝ ਨਹੀਂ ਆਈ ਕਿ ਜਿਨ੍ਹਾਂ ਨੇ (ਬੀ.ਜੀ.ਪੀ. ਪਾਰਟੀ ਵੱਲ ਇਸ਼ਾਰਾ) ਆਪਰੇਸ਼ਨ ਚਲਾਇਆ ਸੀ, ਉਹ ਚੁੱਪ ਹਨ ਅਤੇ ਉਨ੍ਹਾਂ ਨੇ ਆਪ ਦੀ ਬੀ ਟੀਮ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਬੈਂਚਿਜ਼ ਵੱਲ ਇਸ਼ਾਰਾ) ਮੂਹਰੇ ਕਰ ਰੱਖੀ ਹੈ। ਇਸ ਬਾਰੇ ਮੈਂ ਪਹਿਲਾਂ ਵੀ ਗੱਲ ਕੀਤੀ ਸੀ। ਸਰ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ। ਬਾਜਵਾ ਸਾਹਿਬ ਕਾਂਫੀਡੈਂਸ ਮੋਸ਼ਨ ਦੀ ਗੱਲ ਕਰ ਰਹੇ ਸੀ। ਸਰ, ਮੇਰੇ ਕੋਲ ਆਹ ਇੱਕ ਡਾਕੂਮੈਂਟ ਹੈ, ਇੱਕ ਬੁੱਕ ਹੈ, ਜਿਹੜੀ ਪਾਰਲੀਮੈਂਟਰੀ ਪ੍ਰੋਸੀਡਿੰਗਜ਼ ਦੀ ਇੱਕ ਤਰੀਕੇ ਨਾਲ ਬਾਈਬਲ ਮੰਨੀ ਜਾਂਦੀ ਹੈ, ਇਹ ਬੁੱਕ ਕੌਲ ਐਂਡ ਸ਼ੱਕਦਰ ਹੈ। ਸਰ, ਇਸ ਵਿਚ ਮੋਸ਼ਨ ਆਫ ਕਾਂਫੀਡੈਂਸ ਬਕਾਇਦਾ ਇੱਕ ਚੈਪਟਰ ਹੈ। ਸਰ, ਇਸ ਚੈਪਟਰ ਦੇ ਵਿੱਚ ਸਪੱਸ਼ਟ ਲਿਖਿਆ ਹੋਇਆ ਹੈ ਕਿ ਲੋਕਤੰਤਰ ਨੂੰ ਬਚਾਉਣ ਲਈ, ਆਪਦੀ ਮੈਜਾਰਿਟੀ ਪਰੂਵ ਕਰਨ ਲਈ ਸਰਕਾਰ ਕੋਲ ਅਤੇ ਲੀਡਰ ਆਫ ਦਿ ਹਾਊਸ ਕੋਲ 100 ਪ੍ਰਤੀਸ਼ਤ ਅਧਿਕਾਰ ਹੈ ਕਿ ਉਹ ਮੋਸ਼ਨ ਆਫ ਕਾਂਫੀਡੈਂਸ ਮੂਵ ਕਰ ਸਕਦੇ ਹਨ। ਸਰ, ਇਸ ਵਿਚ ਹੀ ਲਿਖਿਆ ਹੋਇਆ ਹੈ ਕਿ ਜੇ ਕਿਸੇ ਇੱਕ ਦਿਨ

ਮੋਸ਼ਨ ਆਫ ਕਾਂਫੀਡੈਂਸ ਵੀ ਮੂਵ ਹੋ ਜਾਵੇ ਅਤੇ ਮੋਸ਼ਨ ਆਫ ਨੋ ਕਾਂਫੀਡੈਂਸ ਵੀ ਮੂਵ ਹੋ ਜਾਵੇ ਤਾਂ ਪ੍ਰਾਇਰਿਟੀ ਮੋਸ਼ਨ ਆਫ ਕਾਂਫੀਡੈਂਸ ਨੂੰ ਮਿਲਦੀ ਹੈ। ਇਹ ਕਿਤਾਬ 2009 ਵਿਚ ਆਈ ਸੀ। ਇਸੇ ਕਿਤਾਬ ਦੇ ਵਿਚ ਲਿਖਿਆ ਹੋਇਆ ਹੈ ਕਿ ਹੁਣ ਤੱਕ (1952 ਤੋਂ ਲੈ ਕੇ 2009 ਤੱਕ) ਪਾਰਲੀਮੈਂਟ ਦੇ ਵਿੱਚ 12 ਵਾਰੀ ਮੋਸ਼ਨ ਆਫ ਕਾਂਫੀਡੈਂਸ ਮੂਵ ਹੋ ਚੁੱਕਿਆ ਹੈ। ਉਸ ਤੋਂ ਬਾਅਦ ਪਤਾ ਨਹੀਂ ਕਿ ਕਿੰਨੀ ਵਾਰੀ ਮੋਸ਼ਨ ਆਫ ਕਾਂਫੀਡੈਂਸ ਮੂਵ ਹੋਇਆ ਅਤੇ ਦੇਸ਼ ਦੀਆਂ ਸਟੇਟਾਂ ਵਿਚ ਕਿੰਨੀ ਵਾਰੀ ਹੋਇਆ ਹੈ। ਉਹ ਅਣਗਿਣਤ ਵਾਰੀ ਹੈ। ਸੋ, ਮੈਨੂੰ ਸਮਝ ਨਹੀਂ ਆਉਂਦੀ ਕਿ ਜਿਹੜੇ ਅੱਜ ਪੰਜਾਬ ਨੂੰ, ਸਾਨੂੰ ਤੇ ਤੁਹਾਨੂੰ ਖਾਸ ਤੌਰ ਕਾਨੂੰਨ ਪੜ੍ਹਾ ਰਹੇ ਸੀ ਉਹ ਕਿਹੜੇ ਕਾਨੂੰਨ ਦੀ ਗੱਲ ਕਰਦੇ ਹਨ? ਸਰ, ਮੈਂ ਇਨ੍ਹਾਂ ਨੂੰ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਅੱਜ ਤੋਂ ਤਕਰੀਬਨ 41 ਸਾਲ ਪਹਿਲਾਂ, 1981 ਦੇ ਵਿਚ ਇਸੇ ਪਵਿੱਤਰ ਸਦਨ ਦੇ ਵਿੱਚ, ਸਰਦਾਰ ਦਰਬਾਰਾ ਸਿੰਘ ਜੀ ਦੇ ਸਮੇਂ ਜਿਹੜੇ ਕਾਂਗਰਸ ਪਾਰਟੀ ਦੇ ਮੁੱਖ ਮੰਤਰੀ ਸੀ, ਉਨ੍ਹਾਂ ਨੇ ਆਪਦੀ ਮੈਜਾਰਿਟੀ ਪਰੂਵ ਲਈ ਕਰਨ ਮੋਸ਼ਨ ਆਫ ਕਾਂਫੀਡੈਂਸ ਇਸੇ ਵਿਧਾਨ ਸਭਾ ਵਿੱਚ ਲਿਆਂਦਾ ਸੀ। ਅੱਜ 40 ਸਾਲਾਂ ਬਾਅਦ ਉਸੇ ਕਾਂਗਰਸ ਦੇ ਲੋਕ ਇਹ ਕਹਿੰਦੇ ਹਨ ਕਿ ਤੁਸੀਂ ਲੋਕਤੰਤਰ ਵੇਚ ਦਿੱਤਾ, ਤੁਸੀਂ ਕਾਂਫੀਡੈਂਸ ਮੋਸ਼ਨ ਕਿਉਂ ਲੈ ਕੇ ਆ ਰਹੇ ਹੋ।

ਬ.ਕ./ਬ.ਸ./27.9.22/2.00

ਸਰ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਤੋਂ ਦੋ ਸਾਲ ਪਹਿਲਾਂ ਜਦੋਂ ਇਨ੍ਹਾਂ ਦੀ ਨਲਾਇਕੀ ਕਰਕੇ, ਇਨ੍ਹਾਂ ਤੋਂ ਆਪਣੇ ਬੰਦੇ ਨਹੀਂ ਸੰਭਲੇ ਸਨ, ਉਦੋਂ ਮੱਧ ਪ੍ਰਦੇਸ਼ ਵਿੱਚ ਜਯੋਤਿਰਾਦਿਤੀਆ ਸਿੰਧੀਆ ਜੀ ਦੀ ਅਗਵਾਈ ਵਿੱਚ ਇਨ੍ਹਾਂ ਦੀ ਸਰਕਾਰ ਟੁੱਟ ਚੁੱਕੀ ਸੀ ਅਤੇ ਬੀ.ਜੇ.ਪੀ ਦੀ ਬਣ ਗਈ ਸੀ। ਉਸ ਦੇ ਨਾਲ ਹੀ ਰਾਜਸਥਾਨ ਵਿੱਚ ਹੁਣ ਰੌਲਾ ਪਿਆ ਹੋਇਆ ਹੈ। ਸਰ, ਮੇਰੇ ਕੋਲ ਨਿਊਜ਼ਪੇਪਰ ਹੈ, ਜਦੋਂ ਇਨ੍ਹਾਂ ਦੀ ਕਾਂਗਰਸ ਪਾਰਟੀ ਦੇ ਮੁੱਖ ਮੰਤਰੀ ਸ਼੍ਰੀ ਅਸ਼ੋਕ ਗਹਿਲੋਤ ਨੇ ਟਰੱਸਟ ਵੋਟ ਮੂਵ ਕੀਤਾ ਅਤੇ ਉਨ੍ਹਾਂ ਦੀ ਸਟੇਟਮੈਂਟ ਸੀ – Ashok Gehlot govt wins trust vote, says result a message to those trying to destabilise elected Governments. ਅੱਜ ਜੇਕਰ ਭਗਵੰਤ ਮਾਨ ਜੀ ਦੀ ਸਰਕਾਰ, ਆਮ ਆਦਮੀ ਪਾਰਟੀ ਦੀ ਸਰਕਾਰ ਆਪਣੇ ਲੋਕਾਂ ਦੇ ਦਿੱਤੇ ਹੋਏ brute mandate ਨੂੰ, ਲੋਕਤੰਤਰ ਨੂੰ ਮਜ਼ਬੂਤ ਰੱਖਣ ਲਈ ਜੇ ਮੈਜਾਰਟੀ ਪਰੂਵ ਕਰਨਾ ਚਾਹੁੰਦੀ ਹੈ ਤਾਂ ਇਨ੍ਹਾਂ ਨੂੰ ਕੀ ਪ੍ਰਾਬਲਮ ਹੋਈ ਸੀ। ਮੈਂ ਇਹ ਕਾਂਗਰਸ ਨੂੰ ਪੁੱਛਣਾ ਚਾਹੁੰਦਾ ਹਾਂ। ਸਰ, ਪ੍ਰਾਬਲਮ ਸਿਰਫ ਇਹੀ ਹੈ ਕਿ ਇਹ ਤਾਂ ਸਾਰੇ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬੈਂਚਿਜ਼ ਵੱਲ ਇਸ਼ਾਰਾ) ਵਿਕ ਗਏ ਹਨ, ਆਮ ਆਦਮੀ ਪਾਰਟੀ ਵਾਲੇ, ਝਾੜੂ ਵਾਲੇ ਕਿਉਂ ਨਹੀਂ ਵਿਕ ਰਹੇ? ਇਹ ਇਨ੍ਹਾਂ ਦੀ ਪ੍ਰਾਬਲਮ ਹੈ। ਕਹਿੰਦੇ ਹਨ ਕਿ ਝੂਠੇ ਬੰਦੇ ਦੇ ਮੂੰਹੋਂ ਸੱਚ ਕਦੇ ਨਾ ਕਦੇ ਨਿਕਲ ਹੀ ਜਾਂਦਾ ਹੈ। ਸਾਨੂੰ ਇਹ ਕਹਿੰਦੇ ਰਹੇ ਕਿ ਤੁਹਾਡੇ ਕੋਲ ਤਾਂ 92 ਐਮ.ਐਲ.ਏਜ਼. ਹਨ। ਤੁਹਾਨੂੰ ਕੌਣ ਮੈਜਾਰਿਟੀ ਪਰੂਵ ਕਰਨ

ਨੂੰ ਕਹਿ ਰਿਹਾ ਹੈ? ਤੁਸੀਂ ਕਾਂਫੀਡੈਂਸ ਮੋਸ਼ਨ ਕਿਉਂ ਲਿਆ ਰਹੇ ਹੋ? ਸਾਨੂੰ ਅਜਿਹਾ ਕਹਿੰਦੇ ਰਹੇ ਪਰ ਸੱਚ ਮੂੰਹੋਂ ਨਿਕਲ ਹੀ ਜਾਂਦਾ ਹੈ। ਸਰ, ਮੇਰੇ ਕੋਲ 23 ਸਤੰਬਰ ਦਾ, ਅੱਜ ਤੋਂ ਚਾਰ ਦਿਨ ਪਹਿਲਾਂ ਦਾ ਅਖਬਾਰ ਹੈ। ਜਿਸ ਵਿੱਚ ਬਾਜਵਾ ਸਾਹਿਬ, ਰਾਜਾ ਵੜਿੰਗ ਜੀ ਅਤੇ ਸੁੱਖੀ ਰੰਧਾਵਾ ਜੀ ਬੈਠੇ ਹਨ। ਸਟੇਟਮੈਂਟ ਕੀ ਲੱਗੀ ਹੈ - *12 AAP MLAs willing to jump ship, claim Congress.* ਬਾਜਵਾ ਸਾਹਿਬ ਅਤੇ ਰਾਜਾ ਵੜਿੰਗ ਜੀ ਕਹਿੰਦੇ ਹਨ ਕਿ 9 ਸਾਡੇ ਸੰਪਰਕ ਵਿੱਚ ਹਨ ਅਤੇ 3 ਬੀ.ਜੇ.ਪੀ ਦੇ ਸੰਪਰਕ ਵਿੱਚ ਹਨ। ਮੈਂ ਇਨ੍ਹਾਂ ਨੂੰ ਇਹੀ ਤਾਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਸਾਡੇ ਐਮ.ਐਲ.ਏਜ਼ ਨੇ ਕਿਹਾ ਕਿ ਬੀ.ਜੇ.ਪੀ ਸਾਨੂੰ ਡਰਾ ਰਹੀ ਹੈ, ਧਮਕਾ ਰਹੀ ਹੈ ਅਤੇ 25-25 ਕਰੋੜ ਦਾ ਲਾਲਚ ਦੇ ਰਹੀ ਹੈ ਤੇ ਉਦੋਂ ਕਹਿੰਦੇ ਹਨ ਕਿ ਨਾਂ ਦੱਸੋ? ਇਹ ਆਪ ਮੰਨਦੇ ਹਨ ਕਿ ਅਸੀਂ ਪੁੱਟਣ ਦੀ ਕੋਸ਼ਿਸ਼ ਕਰ ਰਹੇ ਹਾਂ, ਲੋਕਤੰਤਰ ਨੂੰ ਕਮਜ਼ੋਰ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ। ਇਹ ਸਟੇਟਮੈਂਟ ਇਕੱਲੇ ਬਾਜਵਾ ਸਾਹਿਬ ਦੀ ਨਹੀਂ ਹੈ, ਰਾਜਾ ਵੜਿੰਗ ਜੀ ਦੀ ਵੀ ਹੈ ਅਤੇ ਮੇਰੇ ਕੋਲ ਇਸ ਦੀ ਵੀਡੀਓ ਵੀ ਹੈ। ਜੇ ਤੁਸੀਂ ਕਹੋਗੇ ਤਾਂ ਭੇਜ ਦੇਵਾਂਗਾ। ਮੈਂ ਇਨ੍ਹਾਂ ਦੀਆਂ ਅੱਖਾਂ ਵਿੱਚ ਅੱਖਾਂ ਪਾ ਕੇ ਇਹੀ ਪੁੱਛਣਾ ਚਾਹੁੰਦਾ ਸੀ ਕਿ ਇਕ ਪਾਸੇ ਤਾਂ ਤੁਸੀਂ ਕਹਿੰਦੇ ਹੋ ਕਿ ਤੁਹਾਡੇ ਇੰਨੇ ਵਿਧਾਇਕ ਹਨ, ਤੁਸੀਂ ਕਿਉਂ ਮੈਜਾਰਿਟੀ ਪਰੂਵ ਕਰਦੇ ਹੋ ਅਤੇ ਦੂਜੇ ਪਾਸੇ ਕਹਿ ਰਹੇ ਹੋ ਕਿ 12 ਬੰਦੇ ਪੁੱਟਣ ਨੂੰ ਤਿਆਰ ਖੜ੍ਹੇ ਹਾਂ? ਸੋ, ਇਹ ਝੂਠ ਹੈ ਅਤੇ ਝੂਠੇ ਦੀ ਹਾਂਡੀ ਵਾਰ ਵਾਰ ਨਹੀਂ ਚੜ੍ਹਦੀ। ਮੈਂ ਇਨ੍ਹਾਂ ਤੋਂ ਇਹੀ ਪੁੱਛਣਾ ਚਾਹੁੰਦਾ ਸੀ ਕਿ ਕੀ ਤੁਸੀਂ ਕਾਂਗਰਸ ਵਾਲਿਆਂ ਨੇ ਬੀ.ਜੇ.ਪੀ ਵਾਲਿਆਂ ਤੋਂ ਸਾਡੇ ਬੰਦੇ ਖਰਾਬ ਕਰਨ ਦੀ ਜਾਂ ਪੰਜਾਬ ਵਿੱਚ ਲੋਕਤੰਤਰ ਨੂੰ ਕਮਜ਼ੋਰ ਕਰਨ ਦੀ ਸੁਪਾਰੀ ਲਈ ਹੋਈ ਹੈ? ਸਰ, ਇਨ੍ਹਾਂ ਤੋਂ ਆਪਣੇ ਬੰਦੇ ਤਾਂ ਸੰਭਲਦੇ ਨਹੀਂ ਹਨ ਅਤੇ ਸੁਪਾਰੀ ਇਹ ਝਾੜੂ ਵਾਲਿਆਂ ਦੀਆਂ ਲੈਂਦੇ ਹਨ। ਜਿਹੜੀਆਂ ਇਨ੍ਹਾਂ ਦੀਆਂ ਕੋਝੀਆਂ ਚਾਲਾਂ ਹਨ, ਇਹ ਚੱਲਣੀਆਂ ਨਹੀਂ ਹਨ। ਜੇਕਰ ਇਹ ਇੱਥੇ ਹੁੰਦੇ ਤਾਂ ਇਨ੍ਹਾਂ ਨੂੰ ਪੁੱਛਦੇ ਕਿ ਸਰਦਾਰ ਪ੍ਰਤਾਪ ਸਿੰਘ ਬਾਜਵਾ ਜੀ, ਕੀ ਇਹ ਤੁਹਾਡੀ ਸਟੇਟਮੈਂਟ ਹੈ? ਰਾਜਾ ਵੜਿੰਗ ਜੀ, ਕੀ ਇਹ ਤੁਹਾਡੀ ਸਟੇਟਮੈਂਟ ਹੈ? ਦੱਸੋ, ਕਿਹੜੇ ਬੰਦੇ ਹਨ? ਅਸੀਂ ਤਾਂ ਸਿਰਫ ਇਹੀ ਪੁੱਛਣਾ ਚਾਹੁੰਦੇ ਹਾਂ ਪਰ ਇਹ ਇਸ ਤੋਂ ਪਿੱਠ ਦਿਖਾ ਕੇ ਭੱਜਦੇ ਹਨ ਪਰ ਭੱਜਿਆ ਨਹੀਂ ਜਾਣਾ। ਅਸੀਂ ਇਸ ਕਰਕੇ ਪੁੱਛਦੇ ਹਾਂ ਤਾਂ ਕਿ ਲੋਕਤੰਤਰ ਨੂੰ ਕਿਸੇ ਨਾ ਕਿਸੇ ਤਰੀਕੇ ਬਚਾ ਲਈਏ। ਸਰ, ਇਹ ਜਿਹੜੀਆਂ ਪੁੱਟਣ ਵਾਲੀਆਂ ਗੱਲਾਂ ਕਰਦੇ ਹਨ ਜਾਂ ਖਰੀਦੋ-ਫਰੋਖਤ ਦੀਆਂ ਗੱਲਾਂ ਹਨ, ਇਸ ਵਾਸਤੇ ਸਾਨੂੰ ਮਜ਼ਬੂਰੀ ਵੱਸ ਕਾਂਫੀਡੈਂਸ ਮੋਸ਼ਨ ਲਿਆਉਣਾ ਪਿਆ। ਜਦਕਿ ਇਹ ਕਾਂਫੀਡੈਂਸ ਮੋਸ਼ਨ ਜਾਂ ਤਾਂ ਲੀਡਰ ਆਫ ਆਪੋਜ਼ੀਸ਼ਨ ਲਿਆ ਸਕਦਾ ਹੈ ਕਿਉਂਕਿ ਉਨ੍ਹਾਂ ਦਾ ਪਰੈਰੋਗੇਟਿਵ ਹੈ ਪਰ ਉਹ ਆਪ ਪਿੱਛੇ ਹੱਟ ਗਏ ਅਤੇ ਮਾਨਯੋਗ ਗਵਰਨਰ ਸਾਹਿਬ ਨੂੰ ਅੱਗੇ ਕਰ ਦਿੱਤਾ ਜਾਂ ਪਾਰਟੀ ਦੇ ਪ੍ਰਧਾਨ ਰਾਜਾ ਵੜਿੰਗ ਜੀ ਲਿਆ ਸਕਦੇ ਸੀ ਪਰ ਇਹ ਮੁਕਰ ਗਏ। ਮੈਂ ਇਨ੍ਹਾਂ ਦੋਹਾਂ ਤੋਂ ਇਹੀ ਪੁੱਛਣਾ ਚਾਹੁੰਦਾ ਸੀ ਕਿ ਜੇ ਤੁਸੀਂ ਦੋਵੇਂ ਇਹ ਨਹੀਂ ਲਿਆ

ਰਹੇ ਤਾਂ ਤੁਹਾਡੇ ਵਿਚੋਂ ਕੋਈ ਹੋਰ ਬੰਟੀ, ਬਬਲੀ ਜਾਂ ਪੱਪੂ ਤਾਂ ਨਹੀਂ ਹੈ, ਜਿਹੜਾ ਅਜਿਹੀਆਂ ਗੱਲਾਂ ਕਰਦਾ ਹੋਵੇ ਪਰ ਇਹ ਭੱਜ ਗਏ। ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਅਫਸੋਸ ਹੈ ਅਤੇ ਮੇਰੀ ਬੇਨਤੀ ਹੈ ਕਿ ਇਨ੍ਹਾਂ ਦੀਆਂ ਕੋਝੀਆਂ ਚਾਲਾਂ ਨੂੰ ਮੂੰਹ ਤੋੜਵਾਂ ਜਵਾਬ ਦੇਣ ਲਈ ਅੱਜ ਕੇਜਰੀਵਾਲ ਜੀ ਅਤੇ ਭਗਵੰਤ ਮਾਨ ਜੀ ਦੇ ਸਿਪਾਹੀ ਤਿਆਰ ਬਰ ਤਿਆਰ ਹਨ।

kk RK 27.9.2022 2.05

ਸਪੀਕਰ ਸਾਹਿਬ, ਜਦੋਂ ਸੈਸ਼ਨ ਸ਼ੁਰੂ ਹੋਇਆ, ਮੈਂ ਬਾਜਵਾ ਸਾਹਿਬ ਦੀ ਗੱਲ ਸੁਣ ਰਿਹਾ ਸੀ, ਇਹ ਤੁਹਾਨੂੰ ਗਿਆਨ ਦੇ ਰਹੇ ਸੀ ਕਿ ਤੁਸੀਂ ਸੈਸ਼ਨ ਬੜੀ ਜਲਦੀ ਦੇ ਵਿੱਚ ਬੁਲਾ ਲਿਆ। ਇਹ ਕਹਿ ਰਹੇ ਸੀ ਕਿ ਸਾਡੇ ਕੋਲੋਂ ਲੋਕਾਂ ਦੇ ਸਵਾਲ ਨਹੀਂ ਪੁੱਛੇ ਜਾਣੇ, ਸਾਡੇ ਕੋਲੋਂ Substantive Motion ਨਹੀਂ ਰੱਖਿਆ ਜਾਣਾ, ਪ੍ਰਾਈਵੇਟ ਮੈਂਬਰ ਬਿਲ ਨਹੀਂ ਲੱਗਣੇ। ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਤੁਹਾਡੇ ਮਾਧਿਅਮ ਰਾਹੀਂ ਇੱਕ ਚੀਜ਼ ਹੋਰ ਕਹਿਣੀ ਚਾਹੁੰਦਾ ਹਾਂ ਕਿ ਜਿਹੜਾ ਇਹ ਹਾਊਸ ਹੈ, ਇਸ ਦੀ Prorogation ਮਿਤੀ 14 ਜੁਲਾਈ, 2022 ਨੂੰ ਹੋਈ ਸੀ, ਜਿਸ ਨੂੰ ਅੱਜ ਤਕਰੀਬਨ ਢਾਈ ਮਹੀਨੇ ਹੋ ਗਏ ਹਨ। ਸਪੀਕਰ ਸਾਹਿਬ, ਇਹ ਕਹਿੰਦੇ ਸੀ ਕਿ 15 ਦਿਨ ਦਾ ਟਾਈਮ ਹੋਵੇ। ਜਦੋਂ ਅੱਜ ਇਨ੍ਹਾਂ ਨੇ ਗੱਲ ਕੀਤੀ ਤਾਂ ਮੈਂ ਸਾਡੇ ਪਾਰਲੀਮੈਂਟ ਅਫੇਅਰ ਮਨਿਸਟਰ ਸਾਹਿਬ ਤੋਂ ਪੁੱਛਿਆ ਕਿ ਕੀ ਇਨ੍ਹਾਂ ਕਾਂਗਰਸ ਪਾਰਟੀ ਵਾਲਿਆਂ ਨੇ ਪਿਛਲੇ ਢਾਈ ਮਹੀਨਿਆਂ ਦੌਰਾਨ ਕੋਈ ਅਜਿਹੇ ਸਵਾਲ ਦਿੱਤੇ ਹਨ, ਜਦੋਂ Prorogation ਹੋ ਜਾਂਦੀ ਹੈ ਤਾਂ ਉਸ ਮਗਰੋਂ ਆਪਾਂ ਸਵਾਲ ਦੇ ਸਕਦੇ ਹਾਂ, ਇਹ ਹਾਊਸ ਦੀ established ਪ੍ਰਥਾ ਹੈ। ਸਪੀਕਰ ਸਾਹਿਬ, ਇਨ੍ਹਾਂ ਢਾਈ ਮਹੀਨਿਆਂ ਵਿੱਚ ਆਹ ਬੱਬਰ ਸ਼ੇਰਾਂ (ਆਪੋਜੀਸ਼ਨ ਬੈਂਚਿਜ ਵੱਲ ਇਸ਼ਾਰਾ) ਨੇ, ਜਿਹੜੇ ਅੱਜ ਲੋਕਾਂ ਦੇ ਸਵਾਲ ਕਰਨ ਦੀ ਗੱਲ ਕਰਦੇ ਸੀ, ਲੋਕਾਂ ਦੇ ਮੁੱਦੇ ਤੇ ਮਸਲੇ ਚੁੱਕਣ ਦੀ ਗੱਲ ਕਰਦੇ ਸੀ, ਮੈਂ ਦੱਸਣਾ ਚਾਹੁੰਦਾ ਹਾਂ ਕਿ ਹੁਣ ਤੱਕ 47 ਸਵਾਲ ਲੱਗੇ ਹਨ ਜਿਨ੍ਹਾਂ ਵਿੱਚ ਕਾਂਗਰਸ ਵਾਲੇ 18 ਮੈਂਬਰਾਂ ਦਾ ਇੱਕ ਸਵਾਲ ਵੀ ਨਹੀਂ ਹੈ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਸਪੀਕਰ ਸਾਹਿਬ, ਇਨ੍ਹਾਂ ਦੁਆਰਾ Substantive Motion ਇੱਕ ਵੀ ਨਹੀਂ ਲੱਗਿਆ। ਇਨ੍ਹਾਂ ਕੋਲੋਂ ਪ੍ਰਾਈਵੇਟ ਮੈਂਬਰ ਬਿਲ ਇੱਕ ਵੀ ਨਹੀਂ ਲੱਗਿਆ, ਉਸਦੇ ਲਈ 15 ਦਿਨਾਂ ਦੀ ਪ੍ਰੋਵੀਜ਼ਨ ਹੁੰਦੀ ਹੈ, ਜੇ ਹੁਣ ਢਾਈ ਮਹੀਨੇ ਦੌਰਾਨ ਕੁਝ ਨਹੀਂ ਕੀਤਾ ਗਿਆ ਤਾਂ ਅਗਾਂਹ ਇਨ੍ਹਾਂ ਨੇ ਕਿਹੜੀ ਸਵਾਲਾਂ ਦੀ ਝੜੀ ਲਗਾ ਦੇਣੀ ਸੀ? ਸੋ, ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਇਨ੍ਹਾਂ ਦੀਆਂ ਜਿਹੜੀਆਂ ਚਾਲਾਂ ਹਨ, ਇਨ੍ਹਾਂ ਦੀਆਂ ਜਿਹੜੀਆਂ ਕੋਝੀਆਂ ਹਰਕਤਾਂ ਹਨ, ਅੱਜ ਪੰਜਾਬ ਦੇ ਲੋਕ ਸਿੱਖ ਚੁੱਕੇ ਹਨ ਅਤੇ ਸਮਝ ਚੁੱਕੇ ਹਨ। ਇੱਥੇ ਬਾਜਵਾ ਸਾਹਿਬ ਪਾਰਲੀਮੈਂਟ ਦੀਆਂ ਪ੍ਰੋਸੀਡਿੰਗਜ ਬਾਰੇ ਗੱਲ ਕਰ ਰਹੇ ਸੀ, ਮੈਨੂੰ ਲਗਦਾ ਹੈ ਕਿ ਇਨ੍ਹਾਂ ਨੂੰ ਲੋਕ ਸਭਾ ਅਤੇ ਵਿਧਾਨ ਸਭਾ ਦੇ ਵਿੱਚ ਕੰਮ ਕਰਦਿਆਂ ਸਾਰੀ ਉਮਰ ਹੋ ਗਈ ਹੈ ਪਰ ਅਜੇ ਵੀ ਇਹ ਕੁਝ ਨਹੀਂ ਸਿੱਖੇ। ਜਦੋਂ ਇਨ੍ਹਾਂ ਨੂੰ ਇਹੀ ਨਹੀਂ

ਪਤਾ ਕਿ Prorogation ਤੋਂ ਬਾਅਦ ਤੁਸੀਂ ਲੋਕਾਂ ਦੇ ਮੁੱਦੇ ਤੇ ਮਸਲੇ ਚੁੱਕ ਸਕਦੇ ਹੋ, ਉਦੋਂ ਸਮੇਂ ਸਿਰ ਤਾਂ ਸਵਾਲ ਲਗਾਉਂਦੇ ਨਹੀਂ ਪਰ ਹੁਣ ਐਂਡ ਵਿੱਚ ਆ ਕੇ ਰੌਲ਼ਾ ਪਾਉਂਦੇ ਹਨ। ਸੋ, ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਜੋ ਮਤਾ ਪੇਸ਼ ਕੀਤਾ ਹੈ, ਮੈਂ ਜਿੱਥੇ ਉਸ ਦੀ ਪ੍ਰੋੜ੍ਹਤਾ ਕਰਦਾ ਹਾਂ, ਉਸ ਦੀ ਹਮਾਇਤ ਕਰਦਾ ਹਾਂ, ਉਥੇ ਹੀ ਮੈਂ ਇਹ ਵੀ ਕਹਿਣਾ ਚਾਹਾਂਗਾ ਕਿ ਆਮ ਆਦਮੀ ਪਾਰਟੀ ਦੀ ਸਰਕਾਰ ਨੂੰ ਸ਼੍ਰੀ ਭਗਵੰਤ ਮਾਨ ਜੀ ਅਤੇ ਸ਼੍ਰੀ ਅਰਵਿੰਦ ਕੇਜਰੀਵਾਲ ਜੀ ਦੀ ਅਗਵਾਈ ਵਿੱਚ, ਜੋ ਬੇਤਹਾਸ਼ਾ ਇੱਕ brute mandate ਪੰਜਾਬ ਦੇ ਲੋਕਾਂ ਨੇ ਦਿੱਤਾ ਹੈ। ਉਨ੍ਹਾਂ ਦੇ ਇਸ ਦਿੱਤੇ ਹੋਏ ਫਤਵੇ ਦੇ ਲਈ ਸਾਡੀ ਜਾਨ ਤਾਂ ਬੇਸ਼ੱਕ ਚਲੀ ਜਾਵੇ, ਸਾਡੇ ਖ਼ੂਨ ਦਾ ਕਤਰਾ-ਕਤਰਾ ਤਾਂ ਬੇਸ਼ੱਕ ਡੁਲ੍ਹ ਜਾਵੇ ਪਰ ਉਨ੍ਹਾਂ ਦੇ ਉਸ ਫੈਸਲੇ ਨੂੰ, ਉਨ੍ਹਾਂ ਦੇ ਉਸ ਵਿਸ਼ਵਾਸ ਨੂੰ ਕਤੱਈ ਢਾਅ ਕਦੇ ਨਹੀਂ ਲੱਗਣ ਦਿੱਤੀ ਜਾਵੇਗੀ (ਥੰਪਿੰਗ) ਔਰ ਇਨ੍ਹਾਂ ਨੂੰ (ਕਾਂਗਰਸ ਪਾਰਟੀ ਬੈਂਚਿਜ ਵੱਲ ਇਸ਼ਾਰਾ) ਜਿਹੜੇ ਕਿ ਅੱਜ ਬੀ.ਜੇ.ਪੀ. ਵਾਲਿਆਂ ਦੇ ਹੱਥ ਠੋਕੇ ਬਣ ਕੇ ਅਤੇ ਉਨ੍ਹਾਂ ਦੀ ਬੀ-ਟੀਮ ਬਣ ਕੇ ਕੰਮ ਕਰ ਰਹੇ ਹਨ, ਉਨ੍ਹਾਂ ਨੂੰ ਮੂੰਹ-ਤੋੜਵਾਂ ਜਵਾਬ ਹੈ ਜੀ। ਉਨ੍ਹਾਂ ਨੂੰ ਇਸੇ ਹਾਊਸ ਵਿੱਚ ਅਤੇ ਪੰਜਾਬ ਦੀਆਂ ਗਲ਼ੀਆਂ ਵਿੱਚ, ਪੰਜਾਬ ਦੀਆਂ ਸੜਕਾਂ ਦੇ ਉਪਰ ਅਤੇ ਪੰਜਾਬ ਦੇ ਮੁਹੱਲਿਆਂ ਵਿੱਚ ਉਨ੍ਹਾਂ ਨੂੰ ਮੂੰਹ ਤੋੜਵਾਂ ਜਵਾਬ ਦਿੱਤਾ ਜਾਵੇਗਾ। ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਜੀ। (ਥੰਪਿੰਗ)

**ਸਰਦਾਰ ਅਜੀਤ ਪਾਲ ਸਿੰਘ ਕੋਹਲੀ:** ਸਪੀਕਰ ਸਾਹਿਬ, ਇੱਕ ਬੇਨਤੀ ਹੈ ਕਿ ਇਨ੍ਹਾਂ ਨੂੰ (ਆਪੋਜੀਸ਼ਨ ਬੈਂਚਿਜ ਵੱਲ ਇਸ਼ਾਰਾ) ਕਾਈਂਡਲੀ ਇੱਥੇ ਲੈ ਕੇ ਆਉ। ਸਾਡੇ ਬੋਲਣ ਦਾ ਵੀ ਤਾਂ ਹੀ ਫਾਇਦਾ ਹੈ, ਜੇਕਰ ਉਹ ਇੱਥੇ ਵਿੱਚ ਬੈਠ ਕੇ ਸੁਣਨ। ਅਸੀਂ ਖਾਲੀ ਹਾਊਸ ਨੂੰ ਕੀ ਬੋਲਾਂਗੇ ਜੀ? ਉਨ੍ਹਾਂ ਨੂੰ ਬੁਲਾਓ। ਇੱਥੇ ਬੁਲਾਓ, ਉਹ ਸਾਡੇ ਸਾਹਮਣੇ ਬੈਠਣ । ਉਹ ਕੁਝ ਸਾਡੀਆਂ ਗੱਲਾਂ ਦਾ ਜਵਾਬ ਦੇ ਦੇਣ ਅਤੇ ਕੁਝ ਅਸੀਂ ਉਨ੍ਹਾਂ ਦੀਆਂ ਗੱਲਾਂ ਦਾ ਜਵਾਬ ਦੇ ਦੇਵਾਂਗੇ ਜੀ। ਉਨ੍ਹਾਂ ਨੂੰ ਬੁਲਾ ਲਵੋ ਜੀ।

**ਮਾਨਯੋਗ ਸਪੀਕਰ:** ਮੈਂ ਤਾਂ ਉਨ੍ਹਾਂ ਨੂੰ ਬੜਾ ਜ਼ੋਰ ਲਗਾਇਆ ਹੈ। ਇੱਥੇ ਇਆਲੀ ਸਾਹਿਬ ਅਤੇ ਹੋਰ ਸਾਰੇ ਸਾਥੀ ਇੱਥੇ ਬੈਠੇ ਹਨ, ਮੈਂ ਉਨ੍ਹਾਂ ਨੂੰ ਬੇਨਤੀ ਕਰਦਾ ਰਿਹਾ ਹਾਂ ਕਿ ਜਿਹੜਾ ਇਹ ਹਾਊਸ ਹੈ, ਇਹ ਡਿਸਕਸ਼ਨ ਕਰਨ ਵਾਸਤੇ ਹੈ । ਪਰ ਉਹ ਇੱਕੋ ਹੀ ਗੱਲ 'ਤੇ ਬਜ਼ਿੱਦ ਸੀ। ਇਹ ਦੱਸ ਦਿਓ ਕਿ ਕੀ ਅੱਜ ਆਪਾਂ ਅੱਜ ਹਾਊਸ ਨੂੰ ਅੱਗੇ ਹੋਰ ਚਲਾ ਲਈਏ?

(**ਕੁਝ ਅਵਾਜ਼ਾਂ:** ਹੁਣ ਐਡਜਰਨ ਕਰ ਲਈਏ ਜੀ।)

**ਸਰਦਾਰ ਅਜੀਤ ਪਾਲ ਸਿੰਘ ਕੋਹਲੀ:** ਸਪੀਕਰ ਸਾਹਿਬ, ਦੇਖੋ ਜੀ, ਇੱਥੇ ਜੋ ਗੱਲ ਆਪਾਂ ਕਰ ਰਹੇ ਹਾਂ, ਜਿਸ ਤਰ੍ਹਾਂ ਗੱਲ ਕੀਤੀ ਹੈ, ਕਿਸ ਲਹਿਜ਼ੇ ਵਿੱਚ ਗੱਲ ਕੀਤੀ ਹੈ, ਜੇ ਉਹ ਵੀ ਗੱਲ ਕਰ ਲੈਂਦੇ, ਸਾਡੀ ਗੱਲ ਸੁਣ ਲੈਂਦੇ ਜਾਂ ਕੁਝ ਸਾਨੂੰ ਸੁਣਾ ਦਿੰਦੇ। ਪਲੀਜ਼, ਇੱਦਾਂ ਨਾ ਕਰਦੇ। kindly prevail upon them ਉਨ੍ਹਾਂ ਨੂੰ ਲੈ ਕੇ ਆਈਏ। ਉਨ੍ਹਾਂ ਨੂੰ ਇੱਥੇ ਬਿਠਾਓ। ਸਾਨੂੰ ਵੀ ਕੁਝ ਸਿੱਖਣ ਨੂੰ ਮਿਲ ਜਾਣਾ ਹੈ।

27.09.2022/2.10/ਹਰਪ੍ਰੀਤ ਸਿੰਘ/ਰਜਨੀਸ਼ ਕੁਮਾਰ

**ਵਿੱਤ ਮੰਤਰੀ (ਸਰਦਾਰ ਹਰਪਾਲ ਸਿੰਘ ਚੀਮਾ):** ਸਪੀਕਰ ਸਾਹਿਬ, ਅੱਜ ਤੁਹਾਡੀ ਚੇਅਰ ਵੱਲੋਂ ਉਨ੍ਹਾਂ ਨੂੰ ਨੇਮ ਕੀਤਾ ਗਿਆ ਹੈ। ਸੋ, ਅੱਜ ਦੇ ਦਿਨ ਤਾਂ ਉਹ ਨਹੀਂ ਆ ਸਕਦੇ, ਸਾਡੇ ਮੈਂਬਰ ਸਾਹਿਬ ਨੂੰ ਸ਼ਾਇਦ ਨਹੀਂ ਪਤਾ ਹੈ। ਮੈਂ ਸਮਝਦਾ ਹਾਂ ਕਿ ਇਹ ਮੰਗ ਬਿਲਕੁਲ ਜਾਇਜ਼ ਹੈ ਅਤੇ ਸਾਡੇ ਸਾਰੇ ਮੈਂਬਰ ਸਾਹਿਬਾਨ ਦੀ ਮੰਗ ਹੈ। ਜਿਹੜੇ ਆਪੋਜੀਸ਼ਨ ਵਿਚ ਸਾਡੇ ਸਤਿਕਾਰਯੋਗ ਸੱਜਣ ਬੈਠੇ ਹਨ, ਉਨ੍ਹਾਂ ਦੀ ਵੀ ਮੰਗ ਹੈ। ਹੁਣ ਇਹ ਹਾਊਸ ਅਡਜਰਨ ਹੋਣਾ ਚਾਹੀਦਾ ਹੈ। ਸਾਰੀ ਬਹਿਸ ਉਨ੍ਹਾਂ ਦੀ ਹਾਜ਼ਰੀ ਵਿਚ ਹੋਣੀ ਚਾਹੀਦੀ ਹੈ ਤਾਂ ਕਿ ਪੰਜਾਬ ਦੇ ਲੋਕਾਂ ਦੇ ਸਾਹਮਣੇ ਗੱਲ ਸਪਸ਼ਟ ਹੋਵੇ ਕਿ ਆਪ੍ਰੈਸ਼ਨ ਲੋਟਸ ਕੀ ਸੀ। ਕੁੱਝ ਕਾਂਗਰਸੀ ਲੀਡਰ ਉਸ ਆਪ੍ਰੇਸ਼ਨ ਲੋਟਸ ਦਾ ਹਿੱਸਾ ਬਣਨ ਲਈ ਬੜੇ ਤਰਲੋ ਮੱਛੀ ਹਨ ਅਤੇ ਬੀ.ਜੇ.ਪੀ. ਦੀ ਭਾਸ਼ਾ ਬੋਲ ਰਹੇ ਹਨ। ਉਨ੍ਹਾਂ ਦਾ ਦਿਲ ਕਰਦਾ ਹੈ ਕਿ ਜਲਦੀ ਜਲਦੀ ਬੀ.ਜੇ.ਪੀ. ਵਿਚ ਸ਼ਾਮਲ ਹੋ ਜਾਈਏ। ਇਹੀ ਕਾਰਨ ਹੈ ਅੱਜ ਬੀ.ਜੇ.ਪੀ. ਤਾਂ ਬਾਹਰ ਚਲੀ ਗਈ ਪਰ ਇੱਥੇ ਆਪ੍ਰੇਸ਼ਨ ਲੋਟਸ ਦਾ ਸਮਰਥਨ ਕੌਣ ਕਰ ਰਿਹਾ ਸੀ, ਅੱਜ ਕਾਂਗਰਸ ਪਾਰਟੀ ਪੰਜਾਬ ਦੀ ਵਿਧਾਨ ਸਭਾ ਵਿਚ ਇਸ ਦਾ ਸਮਰਥਨ ਕਰ ਰਹੀ ਸੀ। ਸੋ, ਮੈਂ ਸਮਝਦਾ ਹਾਂ ਕਿ ਪੰਜਾਬ ਦੇ ਲੋਕਾਂ ਦੇ ਸਾਹਮਣੇ ਇਨ੍ਹਾਂ ਦਾ ਰੋਲ ਸਪਸ਼ਟ ਹੋਣਾ ਚਾਹੀਦਾ ਹੈ। ਸੋ, as per the demand of Members ਇਹ ਹਾਊਸ ਹੁਣ ਐਡਜਰਨ ਹੋਣਾ ਚਾਹੀਦਾ ਹੈ। (ਥੰਪਿੰਗ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਮਨਪ੍ਰੀਤ ਸਿੰਘ ਇਆਲੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਹੁਣ, ਸਦਨ ਵੀਰਵਾਰ, ਮਿਤੀ 29 ਸਤੰਬਰ, 2022 ਨੂੰ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੁੰਦਾ ਹੈ।

*2.10 ਵਜੇ ਬਾਅਦ ਦੁਪਹਿਰ) (ਇਸ *ਸਮੇਂ ਸਦਨ ਵੀਰਵਾਰ, ਮਿਤੀ 29 ਸਤੰਬਰ, 2022 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।)